

25/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 43 ਸਾਲ 4 ਜੁਲਾਈ 2013 (ਮਾਸਿਕ, ਪੰਜਾਬੀ)



## ਸੰਤ ਸਿਪਾਹੀ

ਸ਼ਹੀਦੀ ਅਰਜਨ ਦੇਵ ਜੀ ਦੀ ਨੇ ਸੀ ਯੁੱਗ ਪਲਟਾਇਆ,
ਪੁੱਤਰ ਹਰਗੋਬਿੰਦ ਸਾਹਿਬ ਨੂੰ ਸੀ ਸੋਚਾਂ ਵਿੱਚ ਪਾਇਆ।
ਤੀਖ਼ਣ ਬੁੱਧੀ, ਧਾਰਮਿਕ ਬਿਰਤੀ ਦੇ ਮਾਲਕ ਸੀ ਉਹ,
ਸ਼ਸ਼ਤਰ ਵਿਦਿਆ ਵਿੱਚ ਸੀ ਖਾਸ ਧਿਆਨ ਵਟਾਇਆ।
ਮੁਗਲਾਂ ਦੇ ਸਿਰ ਏਦਾਂ ਭੰਨੇਗਾ ਜਿਵੇਂ ਭੰਨੀ ਦਾ ਗੰਢਾ,
ਵੇਖ ਦਿਲਚਸਪੀ ਬਾਬਾ ਬੁਢਾ ਜੀ ਨੇ ਸੀ ਫ਼ੁਰਮਾਇਆ।
ਦੂਰ ਅੰਦੇਸੀ ਨਾਲ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ,
ਦਰਬਾਰ ਸਾਹਿਬ ਸਾਹਮਣੇ ਸ੍ਰੀ ਅਕਾਲ ਤਖ਼ਤ ਬਣਾਇਆ।
ਜ਼ੁਲਮ ਨਾਲ ਟੱਕਰ ਲੈਣ ਲਈ ਫਿਰ ਗੋਦਾਂ ਗੁੰਦੀਆਂ,
ਬੈਠ ਕੇ, ਅਕਾਲ ਤਖਤ 'ਤੇ ਸੀ ਇਹ ਮਤਾ ਪਕਾਇਆ।
ਮੀਰੀ ਪੀਰੀ ਵਾਲੀਆਂ ਪਹਿਨੀਆਂ ਉਨ੍ਹਾਂ ਦੋ ਤਲਵਾਰਾਂ,
ਸੰਤ ਸਿਪਾਹੀ ਵਾਲੜਾ ਸੀ ਉਹਨਾਂ ਪਹਿਰਾਵਾ ਪਾਇਆ।
ਲੋਹਗੜ੍ਹ ਦੇ ਪਹਿਲੇ ਯੁੱਧ ਦਾ ਸੈਨਾਪਤੀ ਮੁਖਲਸ ਖਾਂ ਸੀ,
ਤੁਰਕਾਂ ਦੇ ਹੌਸਲੇ ਢਹਿ ਗਏ ਜਦੋਂ ਸੀ ਮਾਰ ਮੁਕਾਇਆ।
ਆਖ਼ਰੀ ਤਿੰਨਾਂ ਯੁੱਧਾਂ ਵਿੱਚ ਵੀ ਕੀਤੀਆਂ ਬਹੁਤ ਕਮਾਲਾਂ,
ਵੱਡੇ ਸੈਨਾਪਤੀ ਸਭ ਮਾਰਕੇ ਜਿੱਤਾਂ ਦਾ ਝੰਡਾ ਝੁਲਾਇਆ।
ਅੱਜ ਵੀ ਢਾਡੀ ਗਾਂਵਦੇ ਇਨ੍ਹਾਂ ਸਿੱਖਾਂ ਦੀਆਂ ਵਾਰਾਂ,
'ਨਸੀਬ ਕਲੌੜ' ਵਾਲੜੇ ਨੇ ਸੱਚੋ ਸੱਚ ਸੁਣਾਇਆ।

ਪ੍ਰਿੰ. ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ : ਸੰਪਾਦਕੀ

ਪਿੰਡਾਂ ਵਿੱਚ ਅੱਜ ਵੀ ਨੱਗਰ ਖੇੜਾ, ਗੁੱਗਾ ਮਾੜੀ, ਲਾਲਾਂ ਵਾਲੇ ਪੀਰ, ਲੱਖਦਾਤਾ ਪੀਰ 'ਤੇ ਪੂਰਨ ਭਰੋਸਾ ਕੀਤਾ ਜਾਂਦਾ ਹੈ।



# ਸਚੁ ਸੁਣਾਇਸੀ

## ਗੀਤ

ਮਾਨਵਤਾ ਦਾ ਕਰੇ ਕੋਈ ਨੁਕਸਾਨ ਨਹੀਂ ਸਹਿਣਾ।
ਸਿੱਖ ਕੌਮ ਨੇ ਗੁਰੂਆਂ ਦਾ ਅਪਮਾਨ ਨਹੀਂ ਸਹਿਣਾ।
ਸਾਰੇ ਸੱਚੇ ਧਰਮਾਂ ਦਾ ਸਤਿਕਾਰ ਵੀ ਕਰਦੇ ਹਾਂ।
ਸੱਚੇ ਸੰਤਾਂ ਤਾਈਂ ਸੱਚਾ ਪਿਆਰ ਵੀ ਕਰਦੇ ਹਾਂ।
ਆਪਣੇ ਧਰਮ ਦਾ ਰੂਹਾਨੀ ਪਰਚਾਰ ਵੀ ਕਰਦੇ ਹਾਂ।
ਬੰਦੇ ਨੂੰ ਰੱਬ ਮੰਨਣ ਤੋਂ ਇਨਕਾਰ ਵੀ ਕਰਦੇ ਹਾਂ।
ਹਾਕਮ ਕਰੇ ਜੇ ਝੂਠੇ ਦਾ ਸਨਮਾਨ ਨਹੀਂ ਸਹਿਣਾ।
ਸਿੱਖ ਕੌਮ ਨੇ ਗੁਰੂਆਂ ਦਾ ਅਪਮਾਨ ਨਹੀਂ ਸਹਿਣਾ।
ਉਹ ਕੀ ਦੇਵੇਗਾ ਦੂਜੇ ਨੂੰ ਜੋ ਆਪ ਸਵਾਲੀ ਏ।
ਜਿਸ ਦਾ ਆਪਣਾ ਤੇ ਘਰ ਦਾ ਨਾਂ ਵੀ ਜਾਹਲੀ ਏ।
ਸੋਨੇ ਦੇ ਹਰ ਇਕ ਪਿੰਜਰੇ ਵਿੱਚ ਬੁਲਬੁਲ ਪਾਲੀ ਏ।
ਲੁੱਟੇ ਪੱਤ ਜੋ ਕਲੀਆਂ ਦੀ ਉਹ ਕਾਹਦਾ ਮਾਲੀ ਏ।
ਆਪਾਂ ਕਿਸੇ ਕਲੀ ਦਾ ਵੀ ਹੁਣ ਘਾਣ ਨਹੀਂ ਸਹਿਣਾ।
ਸਿੱਖ ਕੌਮ ਨੇ ਗੁਰੂਆਂ ਦਾ ਅਪਮਾਨ ਨਹੀਂ ਸਹਿਣਾ।
ਆਪਾਂ ਰਲ ਮਿਲ ਕੇ ਐਸਾ ਮਾਹੌਲ ਬਣਾਉਣਾ ਹੈ।
ਭੁੱਲੇ ਭਟਕੇ ਲੋਕਾਂ ਨੂੰ ਸਿੱਧੇ ਹੁਣ ਰਾਹੇ ਪਾਉਣਾ ਹੈ।
ਡੇਰੇ ਵਿੱਚ ਗੁਆਚਿਆਂ ਨੂੰ ਬਾਣੀ ਲੜ ਲਾਉਣਾ ਹੈ।
ਜਾਤਪਾਤ ਦੇ ਜਾਲ ਦੇ ਵਿਚੋਂ ਮੁਕਤ ਕਰਾਉਣਾ ਹੈ।
ਹੋਰ ਜ਼ੁਲਮ ਹੁਣ 'ਪੰਛੀ' ਇਸ ਕਿਰਪਾਨ ਨਹੀਂ ਸਹਿਣਾ।
ਸਿੱਖ ਕੌਮ ਨੇ ਗੁਰੂਆਂ ਦਾ ਅਪਮਾਨ ਨਹੀਂ ਸਹਿਣਾ।

ਸਰਦਾਰ ਪੰਛੀ, 9417091668

## ਜੈ ! ਵਿਗਿਆਨ

ਟੀਚਰ ਵਿਗਿਆਨ ਦਾ, ਹੱਥਾਂ 'ਚ ਪਾਏ ਛਾਂਪ-ਛੱਲੇ
ਕੋਠੀ ਉੱਪਰ ਨਜ਼ਰ ਵੱਟੂ ਵੀ ਲਟਕਾਇਆ ਹੈ।
ਪੁਖਰਾਜ, ਨੀਲਮ, ਨਗਾਂ ਵਾਲੀ ਪਹਿਨ ਅੰਗੂਠੀ
ਗ੍ਰਹਿ-ਚਾਲ ਬੰਨ੍ਹ ਕੇ ਮਨ ਭੁਸਲਾਇਆ ਹੈ।
ਕੇਹੀ ਵੰਡਦਾ ਹੋਊ ਸਿਖਿਆ ਪਾੜ੍ਹਿਆਂ ਨੂੰ?
ਜਾਲ ਭਰਮ ਦਾ ਖੁਦ ਵਿਛਾਇਆ ਹੈ !
ਜੈ ਜਵਾਨ ਕਿਸਾਨ, ਵਿਗਿਆਨ ਦੇ ਲਾ ਨਾਅਰੇ
ਅਗਨੀ ਮੂਹਰੇ ਬਹਿ ਕੇ ਹਵਨ ਕਰਾਇਆ ਹੈ !

## ਬਾਬੇ ਦੀ ਕਿਰਪਾ

ਕਿਸੇ ਨੂੰ ਪੁੱਤ ਕਿਸੇ ਦੁੱਧ ਤੇ ਕਿਸੇ ਨੂੰ ਕੁੱਝ
ਜਾਤੂ ਬਾਬੇ ਦਾ ਦੁੱਖੜੇ ਦੂਰ ਕਰਦਾ।
ਜਨਤਾ ਦੂਰੋਂ ਦੂਰੋਂ ਆ ਕੇ ਪੈਰ ਫੜਦੀ
ਬਾਬੇ ਨੂੰ ਹੋਰ ਤੇ ਹੋਰ ਗਰੂਰ ਚੜ੍ਹਦਾ!
ਵਿਗਿਆਨੀ, ਦਵਾ ਤੇ ਡਾਕਟਰ ਸਭ ਫੇਲ੍ਹ ਹੋਏ
ਸੁਆਹ ਦੀ ਚੁਟਕੀ ਨੇ ਬਾਬਾ ਮਸ਼ਹੂਰ ਕਰਤਾ!
ਕਿਸੇ ਦਾ ਮੁੰਡਾ, ਕੁੜੀ ਨਾਲ ਮੇਲ ਦੇਵੇ
ਉਹ ਜੋੜਾ ਬਾਬੇ ਦੀ ਸਿਫ਼ਤ ਭਰਪੂਰ ਕਰਦਾ।

ਰਣਜੀਤ ਸਿੰਘ ਆਜ਼ਾਦ ਕਾਂਝਲਾ, 9464697781

## ਵਪਾਰੀ ਤੇ ਪੁਜਾਰੀ

ਇਹ ਦੋ ਪੱਗ ਵੱਟ ਭਰਾ ਨੇ ਵਪਾਰੀ ਅਤੇ ਪੁਜਾਰੀ,
ਪੁਜਾਰੀ ਪੂਜਾ ਧਾਨ ਲੈਂਦਾ, ਮਾਲ ਵੇਚਦਾ ਵਪਾਰੀ।
ਧੰਦਾ ਦੋਨਾਂ ਦਾ ਹੀ ਸਦੀਆਂ ਤੋਂ ਚਲਿਆ ਆਉਂਦਾ,
ਪਰ ਇਸ ਧੰਦੇ ਵਿੱਚ ਲੁੱਟੀ ਜਾਂਦੀ ਜਨਤਾ ਵਿਚਾਰੀ।

## ਰੱਬ ਵੀ ਜੇ ਕਰ ਬੰਦਾ ਹੁੰਦਾ

ਰੱਬ ਵੀ ਜੇ ਕਰ ਬੰਦਾ ਹੁੰਦਾ, ਉਸ ਨੂੰ ਵੀ ਉਲਝਾ ਲੈਣਾ ਸੀ।
ਕਿ ਇਕ ਨੰਬਰ ਦੀ ਗੱਲ ਛੱਡੋ, ਦੋ ਦਾ ਚੋਗਾ ਪੈ ਲੈਣਾ ਸੀ।
ਚੋਰ ਬਜ਼ਾਰੀ, ਰਿਸ਼ਵਤ ਖੋਰੀ ਦੇ ਇਸ ਯੁੱਗ ਵਿੱਚ ਮਿੱਤਰੋ।
ਨਸੀਬ ਹੁਰਾਂ ਨੇ ਉਸ ਨੂੰ ਵੀ ਆਪਣਾ ਸ਼ਰੀਕ ਬਣਾ ਲੈਣਾ ਸੀ।

ਪ੍ਰਿੰ: ਨਸੀਬ ਸਿੰਘ ਸੇਵਕ




ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮਿਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

(ਮਾਸਿਕ, ਪੰਜਾਬੀ)

ਸਾਲ:4 | ਜੁਲਾਈ : 2013 | ਅੰਕ 43




**ਤੱਤਕਰਾ**



*ਮਾਇਆ ਭੇਜਣ ਲਈ ਪਤਾ:-*
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. **65139724105**,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ*



*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 25/-


ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਪਿੰਡਾਂ ਵਿੱਚ ਅੱਜ ਵੀ ਨੱਗਰ ਖੇੜਾ, ਗੁੱਗਾ ਮਾੜੀ, ਲਾਲਾਂ ਵਾਲੇ ਪੀਰ, ਲੱਖਦਾਤਾ ਪੀਰ 'ਤੇ ਪੂਰਨ ਭਰੋਸਾ ਕੀਤਾ ਜਾਂਦਾ ਹੈ !

ਨਸੀਬ ਸਿੰਘ 'ਸੇਵਕ'
ਮੁੱਖ ਸੰਪਾਦਕ

ਭਾਰਤੀ ਸਭਿਆਚਾਰ ਦੀ ਇਹ ਬਹੁਤ ਵੱਡੀ ਤ੍ਰਾਸਦੀ ਹੈ ਕਿ ਇਹ 21ਵੀਂ ਸਦੀ ਵਿੱਚ ਪੁੱਜ ਕੇ ਵੀ ਹਜ਼ਾਰਾਂ ਸਾਲਾਂ ਪਹਿਲਾਂ ਤੋਂ ਘਿਸੇ-ਪਿਟੇ ਰੀਤੀ ਰਿਵਾਜਾਂ ਦੇ ਚੱਕਰਵਿਊ ਵਿਚੋਂ ਬਾਹਰ ਨਹੀਂ ਨਿਕਲ ਸਕਿਆ। ਸਦੀਆਂ ਪਹਿਲਾਂ ਪੁਜਾਰੀਵਾਦ ਨੇ ਆਪਣੇ ਤੋਰੀ-ਫੁਲਕੇ ਲਈ, ਆਪਣੇ ਚੁਸਤ-ਚਲਾਕ ਦਿਮਾਗ ਰਾਹੀਂ, ਕੁੱਝ ਅਜੇਹੇ ਰੀਤੀ ਰਿਵਾਜ ਪ੍ਰਚਲਤ ਕਰ ਦਿੱਤੇ ਸਨ ਜੋ ਅੱਜ ਤੱਕ ਪੀੜ੍ਹੀ-ਦਰ-ਪੀੜ੍ਹੀ ਆਪ ਮੁਹਾਰੇ ਤੁਰੀਂ ਆ ਰਹੇ ਹਨ। ਪੁਜਾਰੀ ਤੇ ਵਪਾਰੀ ਇਕੋ ਭਾਈਚਾਰਾ ਹੈ। ਪੁਜਾਰੀ ਪੂਜਾ ਦੇ ਬਹਾਨੇ ਧਨ ਪ੍ਰਾਪਤ ਕਰਦਾ ਹੈ ਤੇ ਵਪਾਰੀ ਜੋ ਇਨ੍ਹਾਂ ਦੇ ਹੀ ਰਿਸ਼ਤੇਦਾਰ, ਭਾਈ ਭਤੀਜੇ ਆਦਿ ਹਨ, ਪੁਜਾਰੀਆਂ ਵਲੋਂ ਪ੍ਰਚਲਤ ਕੀਤੇ ਜਾਂ ਦੱਸੇ ਹੋਏ ਮਾਲ ਦੀ ਵਿਕਰੀ ਕਰਕੇ ਆਮ ਜਨਤਾ ਨੂੰ ਲੁਟਦੇ ਆ ਰਹੇ ਹਨ। ਜਨਤਾ ਇਹ ਨਹੀਂ ਸਮਝਦੀ ਕਿ ਇਹ ਫਜ਼ੂਲ ਦੇ ਖਰਚੇ ਜੋ ਕੀਤੇ ਜਾਂਦੇ ਹਨ ਉਨ੍ਹਾਂ ਦਾ ਲਾਭ ਉਪਰੋਕਤ ਸ਼੍ਰੇਣੀ ਨੂੰ ਹੀ ਹੋ ਰਿਹਾ ਹੈ। ਜਨਤਾ ਨੂੰ ਇਸ ਨਾਲ ਕੋਈ ਸਰੋਕਾਰ ਨਹੀਂ। ਉਹ ਪ੍ਰਚਲਤ ਅੰਧ-ਵਿਸ਼ਵਾਸ਼ਾਂ, ਵਹਿਮਾਂ-ਭਰਮਾਂ ਵਿੱਚ ਵਿਚਰਨਾ ਹੀ ਅਪਣਾ ਧਰਮ-ਕਰਮ ਸਮਝਦੀ ਹੈ। ਉਹ ਇਕ ਅਕਾਲ ਪੁਰਖ 'ਤੇ ਭਰੋਸਾ ਕਰਨ ਬਾਰੇ ਸੋਚਦੀ ਤੱਕ ਨਹੀਂ। ਬਸ ਭੇਡ-ਚਾਲ ਹੈ। ਸੁਣੀਆਂ ਸੁਣਾਈਆਂ, ਦਿਲ ਲੁਭਾਓ ਕਹਾਣੀਆਂ ਵਿਚੋਂ ਹੀ ਉਹ ਜੀਵਨ ਦਾ ਸੱਚ ਲੱਭਦੇ ਹਨ। ਪਾਖੰਡੀਆਂ, ਤਾਂਤਰਿਕਾਂ, ਦੰਭੀਆਂ ਦੀ ਸ਼ਰਨ ਵਿਚੋਂ ਹੀ ਸੁਖ ਲੱਭਦੇ ਹਨ। ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਬਾਬੇ ਨਾਨਕ ਦੇ ਦਰ 'ਤੇ ਉਨ੍ਹਾਂ ਦਾ ਉੱਕਾ ਹੀ ਭਰੋਸਾ ਨਹੀਂ। ਉਨ੍ਹਾਂ ਦੀ ਸਦੀਵੀ ਬਖਸ਼ਿਸ, "ਘਰਿ ਘਰਿ ਅੰਦਰੁ ਧਰਮਸਾਲ" ਵਿਚੋਂ ਉਨ੍ਹਾਂ ਦੇ ਸਿਖਾਂ ਦਾ ਭਰੋਸਾ ਖਤਮ ਹੋ ਚੁੱਕਿਆ ਹੈ।

ਹਥਲੇ ਲੇਖ ਵਿੱਚ ਅਸੀਂ ਪਿੰਡਾਂ ਅਤੇ ਸ਼ਹਿਰਾਂ ਵਿੱਚ, ਖੇੜਿਆਂ, ਗੁੱਗਾ ਮਾੜੀਆਂ, ਲਾਲਾ ਵਾਲੇ, ਲੱਖ ਦਾਤੇ ਪੀਰਾਂ ਦੀ ਮਾਨਤਾ ਬਾਰੇ ਗੱਲ ਕਰਨੀ ਹੈ। ਕਿਉਂਕਿ ਇਹਨਾਂ ਖੇੜਿਆਂ ਆਦਿ ਦੀ ਮਾਨਤਾ ਦੇ ਬਹਾਨੇ ਅਨੇਕਾਂ ਪੇਂਡੂ, ਸ਼ਹਿਰੀ ਲੋਕ, ਵਹਿਮਾਂ-ਭਰਮਾਂ ਦੀ ਅਜੇਹੀ ਦਲਦਲ ਵਿੱਚ ਫਸੇ ਹੋਏ ਹਨ ਕਿ ਬਾਹਰ ਨਿਕਲਣਾ ਬਹੁਤ ਮੁਸ਼ਕਲ ਹੋ ਗਿਆ ਹੈ। "ਰੱਬ ਨੇੜੇ ਕਿ ਘਸੁੰਨ" ਦੀ ਕਹਾਵਤ ਮੁਤਾਬਿਕ ਹਰ ਕੋਈ ਇਹੀ ਸਮਝਦਾ ਹੈ ਕਿ ਫੌਰੀ ਮੁਸ਼ਕਲ ਦਾ ਹੱਲ ਇਥੇ ਹੀ ਹੈ ਪਰ ਹਕੀਕਤ ਇਹ ਹੈ ਕਿ ਲੋਕਾਂ ਦੀ ਸੋਚ ਇਸ ਤੋਂ ਅੱਗੇ ਸੋਚਦੀ ਹੀ ਨਹੀਂ। ਇਸ ਸਬੰਧੀ ਗੱਲ ਸਿਰਫ ਪੰਜਾਬ ਤੇ ਖਾਸ ਕਰਕੇ ਸਿੱਖਾਂ ਤੱਕ ਹੀ ਸੀਮਤ ਰੱਖਣ ਦੀ ਕੋਸ਼ਿਸ਼ ਕਰਨੀ ਹੈ। ਪੰਜਾਬ ਦੇ ਪਿੰਡਾਂ ਵਿੱਚ ਨਗਰ ਖੇੜਾ ਤਾਂ ਲਗਭੱਗ ਹਰ ਪਿੰਡ ਵਿਚ ਹੀ ਹੁੰਦਾ ਹੈ। ਅਫਸੋਸ ਦੀ ਗੱਲ ਹੈ ਕਿਸੇ ਨੂੰ ਵੀ ਇਸ ਦੇ ਪੁਰਾਤਨ ਇਤਿਹਾਸ ਦਾ ਪਤਾ ਨਹੀਂ ਹੈ। ਕਈ ਬ੍ਰਾਹਮਣਾਂ ਨਾਲ ਜੋ ਹਰ ਰੋਜ਼ ਨੱਗਰ ਖੇੜੇ ਜਾਂਦੇ ਹਨ, ਮੈਂ ਗੱਲ ਕੀਤੀ, ਕਿਸੇ ਨੂੰ ਵੀ ਇਸ ਦੇ ਇਤਿਹਾਸ ਦੀ ਜਾਣਕਾਰੀ ਨਹੀਂ ਹੈ। ਇਕੋ ਹੀ ਜਵਾਬ, "ਕਿ ਸਾਰੇ ਨਗਰ ਦਾ ਸਾਂਝਾ ਹੈ। ਇਸ ਦੀ ਮਿਹਰ ਨਾਲ ਹੀ ਨਗਰ ਵਿੱਚ ਖੁਸ਼ਹਾਲੀ ਆਉਂਦੀ ਹੈ, ਖੇੜਾ ਆਉਂਦਾ ਹੈ।" ਸਾਲ ਵਿੱਚ ਘਟੋ-ਘੱਟ ਇਕ ਭੰਡਾਰਾ ਜ਼ਰੂਰ ਕੀਤਾ ਜਾਂਦਾ ਹੈ। ਇਹ ਭੇਡ-ਚਾਲ ਤੋਂ ਵੱਧ ਕੁਝ ਨਹੀਂ। ਹਰ ਪਿੰਡ ਵਿੱਚ ਮੰਦਰ, ਗੁਰਦੁਆਰੇ ਜ਼ਰੂਰ ਹਨ ਪਰ ਫਿਰ ਵੀ ਲਕੀਰ ਦੇ ਫਕੀਰ ਲੋਕ ਇਨ੍ਹਾਂ ਧਾਰਮਿਕ ਸਥਾਨਾਂ ਨੂੰ ਛੱਡ ਕੇ ਅਜੇਹੇ ਸਥਾਨਾਂ ਦੀ ਹਾਜ਼ਰੀ ਭਰਦੇ ਰਹਿੰਦੇ ਹਨ। ਜਿਹੜੇ ਲੋਕਾਂ ਨੂੰ ਆਪਣੇ ਧਾਰਮਿਕ ਸਥਾਨਾਂ ਤੇ ਸ਼ਾਂਤੀ ਨਹੀਂ ਮਿਲਦੀ ਉਹ ਏਦਾਂ ਹੀ ਭਟਕਦੇ ਫਿਰਦੇ ਹਨ। ਉਨ੍ਹਾਂ ਨੂੰ ਸ਼ਾਂਤੀ ਕਿਤੇ ਵੀ ਨਹੀਂ ਮਿਲਦੀ। ਅਜੇਹੇ ਸਥਾਨਾਂ 'ਤੇ ਸਿੱਖਾਂ ਦੀ ਗਿਣਤੀ ਵੱਧ ਵੇਖੀ ਜਾਂਦੀ ਹੈ। ਭਲੇ ਮਾਣਸੋ, ਤੁਹਾਨੂੰ ਤਾਂ ਜੁਗੋ ਜੁਗ ਅਟੱਲ, ਜਾਗਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਦੀਵੀ ਓਟ ਹੈ। ਫਿਰ ਕਿਉਂ ਭਟਕਣਾ ਵਿੱਚ ਪਏ ਹੋਏ ਹੋ ?

ਗੁੱਗਾ ਮਾੜੀ ਵੀ ਹਰ ਪਿੰਡ, ਹੁਣ ਚੰਡੀਗੜ੍ਹ ਵਰਗੇ ਸ਼ਹਿਰਾਂ ਵਿੱਚ ਵੀ ਮੌਜੂਦ ਹੈ। ਗਿਆਨੀ ਦਿੱਤ ਸਿੰਘ ਜੀ ਵੱਲੋਂ 'ਗੁੱਗਾ ਗਪੌੜਾ' ਰਾਹੀਂ ਇਸ ਦੇ ਖੋਖਲੇਪਣ ਦਾ ਖੁਲਾਸਾ ਕਰਕੇ, ਨਵੀਂ ਸੇਧ ਦਿੱਤੀ ਗਈ ਹੈ ਤੇ ਸਿਰਫ ਤੇ ਸਿਰਫ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭਰੋਸਾ ਰੱਖਣ ਦਾ ਸੰਦੇਸ਼ ਦਿੱਤਾ ਗਿਆ ਹੈ। ਪਰ ਫਿਰ ਵੀ ਸਿੱਖ ਹੀ, ਕਈ ਵਾਰੀ ਤਾਂ ਅੰਮ੍ਰਿਤਧਾਰੀ ਸਿੰਘ ਵੀ ਗੁੱਗਾ ਮਾੜੀ ਤੇ ਹਾਜ਼ਰੀ ਭਰਦੇ ਵੇਖ, ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ ਤੇ ਦੁਖੀ ਮਨ ਕੁਰਲਾ ਉਠਦਾ ਹੈ, "ਕਿ ਐ ! ਖਾਲਸੇ ਤੈਨੂੰ ਗੁਰੂ ਨੇ ਕਿੰਨੇ ਵੱਡੇ ਰੁਤਬੇ ਨਾਲ ਨਿਵਾਜਿਆ ਹੋਇਆ ਹੈ ਤੇ ਤੂੰ ਕਿਹੜੀ ਜਿਲ੍ਹਣ ਵਿੱਚ ਲਿਬੜਿਆ ਪਿਆ ਏਂ ?"

ਲਾਲਾਂ ਵਾਲਾ ਪੀਰ, ਲੱਖ ਦਾਤਾ ਪੀਰ ਦੇ ਸਥਾਨ ਵੀ ਪਿੰਡਾਂ ਵਿੱਚ ਆਮ ਮਿਲਦੇ ਹਨ। ਗਿਆਨੀ ਜੀ ਨੇ 'ਸੁਲਤਾਨ ਪੁਆੜਾ' ਲਿਖ ਕੇ, ਇਨ੍ਹਾਂ ਦੀ ਸ਼ਰੇਆਮ ਨਿਖੇਧੀ ਕਰਕੇ, ਲੋਕਾਂ ਦੀ ਭੇਡਚਾਲ ਨੂੰ ਠੱਲ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਅੱਜ-ਕੱਲ ਇਨ੍ਹਾਂ ਸਥਾਨਾਂ ਤੇ ਗੁਰਦੁਆਰਿਆਂ, ਮੰਦਰਾਂ ਦੀ ਤਰਜ਼ ਤੇ ਸੰਗਮਰਮਰ ਲਾ ਕੇ ਅਤੀ ਸੁੰਦਰ ਬਣਾ ਲਏ ਹਨ। ਅਜੇਹੇ ਸਥਾਨਾਂ ਤੇ ਮੁਸਲਮਾਨਾਂ ਨੂੰ ਛਡਕੇ ਸਿੱਖਾਂ ਤੇ ਹਿੰਦੂਆਂ ਦੀ ਭੀੜ ਜ਼ਿਆਦੀ ਹੁੰਦੀ ਹੈ। ਜਿਆਦਾ-ਤਰ ਕੋਈ ਹਿੰਦੂ ਜਾਂ ਭਟਕਿਆ ਹੋਇਆ ਸਿੱਖ ਹੀ ਇਨ੍ਹਾਂ ਦਾ ਕਰਤਾ-ਧਰਤਾ ਹੁੰਦਾ ਹੈ ਤੇ ਆਪਣੀ ਰੋਜ਼ੀ-ਰੋਟੀ ਚੋਖੀ ਕਮਾਉਂਦਾ ਹੈ। ਇਕ ਉਦਾਹਰਣ ਉਸ ਪਿੰਡ ਦੀ ਦੇ ਸਕਦਾ ਹਾਂ ਜਿਸ ਦੇ ਸਕੂਲ ਵਿੱਚ ਮੈਂ ਮਾਸਟਰ ਤੇ ਮੁਖੀ ਦੇ ਤੌਰ 'ਤੇ 21 ਸਾਲ ਦੇ ਕਰੀਬ ਸੇਵਾ ਕੀਤੀ ਹੈ। ਸਕੂਲ ਦੇ ਅੰਦਰ ਹੀ ਲਾਲਾਂ ਵਾਲੇ ਪੀਰ ਦੀ ਮਜ਼ਾਰ ਹੈ। ਲੋਕੀਂ ਇਥੇ ਆਉਂਦੇ ਹੀ ਰਹਿੰਦੇ ਹਨ। ਨਵਾਂ ਵਿਆਹਿਆ ਜੋੜਾ ਇਥੋਂ ਹੀ ਅਸ਼ੀਰਵਾਦ ਲੈਂਦਾ ਹੈ। ਪਿੰਡ ਦੇ ਸਾਰੇ ਲੋਕ ਇਥੋਂ ਹੀ ਹਰ ਸ਼ੁੱਭ ਕੰਮਾਂ ਲਈ ਅਸ਼ੀਰਵਾਦ ਲੈਂਦੇ ਹਨ। ਸਕੂਲ ਦੀ 10ਵੀਂ ਜਮਾਤ ਨੂੰ ਸਾਲਾਨਾ ਇਮਤਿਹਾਨ ਲਈ ਭੇਜਣ ਸਮੇਂ ਸਭ ਤੋਂ ਪਹਿਲਾਂ ਗੁਰਦੁਆਰਾ ਸਾਹਿਬ ਵਿਖੇ ਦੇਗ ਕਰਾਈ ਜਾਂਦੀ ਸੀ ਤੇ ਫਿਰ ਉਹੀ ਪ੍ਰਸ਼ਾਦ ਲਾਲਾਂ ਵਾਲੇ ਪੀਰ ਦੇ ਚੜ੍ਹਾ ਕੇ ਵੰਡਿਆਂ ਜਾਂਦਾ ਸੀ। ਇਸ ਪ੍ਰੰਪਰਾ ਨੇ ਮੇਰੇ ਮਨ ਨੂੰ ਕਾਫੀ ਝੰਜੋੜਿਆ ਹੋਇਆ ਸੀ ਪਰ ਪਿੰਡ ਦੇ ਲੋਕਾਂ ਦੀ ਇਸ ਦਿੱਲੀ ਪਸੰਦ ਅੱਗੇ ਮੈਂ ਕੁਝ ਨਹੀਂ ਕਰ ਸਕਦਾ ਸੀ, ਪਰ ਸਮਾਂ ਪਾ ਕੇ, ਢੰਗ ਨਾਲ ਹੌਲੀ-ਹੌਲੀ ਇਹ ਪ੍ਰਥਾ ਮੈਂ ਬੰਦ ਕਰਨ ਵਿੱਚ ਸਫਲ ਹੋ ਗਿਆ ਸੀ ਤੇ ਮਜ਼ਾਰ ਦਾ ਵਖਰਾ ਰਸਤਾ ਤੇ ਵਖਰਾ ਕਮਰਾ ਆਦਿ ਕਰਨ ਵਿੱਚ ਸਫਲਤਾ ਪ੍ਰਾਪਤ ਕਰ ਲਈ ਸੀ। ਪਿੰਡ ਵਿੱਚ ਸਿੱਖਾਂ ਦੀ ਆਬਾਦੀ ਜ਼ਿਆਦਾ ਹੈ ਪਰ ਸਿੱਖ ਹੀ ਇਸ ਨੂੰ ਵੱਧ ਮੰਨਦੇ ਹਨ। ਹਰ ਸਾਲ ਭੰਡਾਰਾ ਕਰਦੇ ਹਨ, ਭੇਡ-ਚਾਲ ਤੋਂ ਵੱਧ ਇਹ ਕੁਝ ਨਹੀਂ ਹੈ। ਅੱਜ ਵੀ ਵੀਰਵਾਰ ਵਾਲੇ ਦਿਨ ਭਰਾਈ ਬਾਅਦ ਦੁਪਹਿਰ ਡੋਲ ਵਜਾਉਣਾ ਸ਼ੁਰੂ ਕਰ ਦਿੰਦਾ ਹੈ। ਲੋਕ, ਖਾਸ ਕਰਕੇ ਤੀਵੀਂਆਂ ਚੂਰਮਾਂ ਲੈ ਕੇ ਪੁੱਜ ਜਾਂਦੀਆਂ ਹਨ, ਬੱਚਿਆਂ ਦਾ ਇਕੱਠ ਹੋ ਜਾਂਦਾ ਹੈ। ਰਾਤ ਤੱਕ ਇਹੀ ਤਾਂਤਾ ਲੱਗਿਆ ਰਹਿੰਦਾ ਹੈ। ਹਰ ਵੀਰਵਾਰ ਇਹੀ ਹਾਲ ਹੁੰਦਾ ਹੈ। ਇਨ੍ਹਾਂ ਸਥਾਨਾਂ ਦੇ ਪ੍ਰਬੰਧਕ ਆਮ ਤੌਰ 'ਤੇ ਅਨਪੜ੍ਹ ਲੋਕ ਹੁੰਦੇ ਹਨ। ਲੋਕਾਂ ਨੂੰ ਨਸੀਹਤਾਂ ਦੇਂਦੇ ਹਨ ਪਰ ਆਪ ਹਰ ਤਰ੍ਹਾਂ ਦਾ ਨਸ਼ਾ ਕਰਦੇ ਹਨ। ਝੂਠ-ਫਰੇਬ ਇਨ੍ਹਾਂ ਦਾ ਪੇਸ਼ਾ ਹੈ। ਪਿੰਡਾਂ ਦੀ ਵਿਹਲੜ ਮੰਡੀਰ ਇਨ੍ਹਾਂ ਦਾ ਸਾਥ ਦਿੰਦੀ ਰਹਿੰਦੀ ਹੈ। ਤੋਰੀ ਫੁਲਕਾ ਚੰਗਾ ਚਲਦਾ ਹੈ। ਬੇਵਕੂਫ ਤਾਂ ਇਹ ਵਹਿਮੀ ਲੋਕ ਹਨ ਜੋ ਹਰ ਛੋਟੀ ਤੋਂ ਛੋਟੀ ਮੁਸ਼ਕਲ ਲਈ ਇਨ੍ਹਾਂ ਅੱਗੇ ਜਾ ਮੱਥੇ ਰਗੜਦੇ ਹਨ ਤੇ ਉਹ ਅਗੋਂ ਨਵੀਂ ਤੋਂ ਨਵੀਂ ਕਹਾਣੀ ਘੜ ਕੇ ਚੱਕਰ 'ਚ ਪਾਈਂ ਰੱਖਦੇ ਹਨ। ਵੈਸੇ ਤਾਂ ਹਰ ਧਰਮ ਦੇ ਵੱਖਰੇ-ਵੱਖਰੇ ਅਸੂਲ ਹਨ ਤੇ ਹਰ ਇਕ ਨੂੰ ਉਨ੍ਹਾਂ ਅਸੂਲਾਂ 'ਤੇ ਤੁਰਨ ਦੀ ਲੋੜ ਹੁੰਦੀ ਹੈ। ਪੰਜਾਬ ਦੀ ਧਰਤੀ 'ਤੇ ਜਿਆਦਾ ਸਿੱਖਾਂ ਦੀ ਗਿਣਤੀ ਹੈ। ਇਸ ਧਰਤੀ 'ਤੇ ਗੁਰੂਆਂ ਦੇ ਪਵਿੱਤਰ ਚਰਨ ਪਏ ਹੋਏ ਹਨ। ਖਾਲਸੇ ਲਈ ਇਹ ਬਹੁਤ ਹੀ ਮਾਣ ਵਾਲੀ ਗੱਲ ਹੈ। ਅਫਸੋਸ! ਕਿ ਸਿੱਖਾਂ ਤੇ ਖਾਲਸੇ ਨੇ, ਗੁਰੂਆਂ ਵੱਲੋਂ ਦਿਤੀ ਹਰ ਬਖਸ਼ਿਸ਼ ਦਾ ਮੁੱਲ ਨਹੀਂ ਪਾਇਆ। ਦਸਾਂ ਗੁਰੂਆਂ ਦੀ ਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਪੂਰਨ ਭਰੋਸਾ ਨਹੀਂ। ਇਹੀ ਕਾਰਨ ਹੈ ਕਿ ਉਹ ਦਰ 'ਤੇ ਭਟਕਦੇ ਫਿਰ ਰਹੇ ਹਨ। ਜਿਨ੍ਹਾਂ ਦੇ ਗੁਰੂ ਗ੍ਰੰਥ ਦਾ ਓਟ ਆਸ ਤਨੋਂ-ਮਨੋਂ ਲਿਆ ਹੈ ਉਹ ਖੁਸ਼ਹਾਲ ਹਨ, ਉਨ੍ਹਾਂ ਦੇ ਪਰਿਵਾਰ ਖੁਸ਼ਹਾਲ ਹਨ, ਬੱਚੇ ਵੀ ਖੁਸ਼ਹਾਲ ਹਨ ਭਾਵ ਉਸ ਅਕਾਲ ਪੁਰਖ ਦੀ ਉਨ੍ਹਾਂ 'ਤੇ ਸਦੀਵੀ ਮੇਹਰ ਹੈ। ਇਸ ਲਈ ਲੋੜ ਹੈ ਤੇ ਸਮੇਂ ਦੀ ਖਾਸ ਮੰਗ ਹੈ ਕਿ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੀ ਪੂਰਨ ਭਰੋਸਾ ਰਖਿਆ ਜਾਵੇ। ਇਸ ਵੇਲੇ ਤੇ ਗਿਆਨੀ ਦਿੱਤ ਸਿੰਘ ਨੂੰ ਮੁੜ ਜਨਮ ਲੈਣਾ ਚਾਹੀਦਾ ਹੈ ਜੋ ਕਿ ਸੰਭਵ ਨਹੀਂ। ਫਿਰ ਵੀ ਇਕ ਰਾਹ ਹੈ ਕਿ ਜੋ ਉਨ੍ਹਾਂ ਨੇ ਬੀੜਾ ਚੁਕਿਆ ਸੀ ਉਸ 'ਤੇ ਪੂਰੀ ਸੁਹਿਰਦਤਾ ਤੇ ਸਿਦਕ ਨਾਲ ਪਹਿਰਾ ਦੇਣਾ ਪਵੇਗਾ ਤਾਂ ਹੀ ਇਕ ਨਵੇਂ-ਨਰੋਏ ਖਾਲਸ ਸਮਾਜ ਦੀ ਸਿਰਜਣਾ ਹੋ ਸਕੇਗੀ।

94652-16530

ਲੜੀਵਾਰ

# ਡਰਪੋਕ ਸਿੰਘ ਤੇ ਦਲੇਰ ਸਿੰਘ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ

ਪਹਿਲੀ ਕਿਸ਼ਤ

*ਇਸ ਪੁਸਤਕ ਵਿੱਚ ਦੋ ਮੁੱਖ ਪਾਤਰ ਡਰਪੋਕ ਸਿੰਘ ਤੇ ਦਲੇਰ ਸਿੰਘ ਦੀ ਧਰਮ ਪ੍ਰੀਵਰਤਨ ਵਿਸ਼ੇ 'ਤੇ ਬਹਿਸ ਪੇਸ਼ ਕੀਤੀ ਗਈ ਹੈ। ਮੁਸਲਮਾਨ, ਇਸਾਈ ਤੇ ਸਿੱਖ ਮੱਤ ਵਿੱਚ ਮੁਕਤੀ ਦੇ ਵਿਸ਼ੇ 'ਤੇ ਰੋਸ਼ਨੀ ਪਾਈ ਗਈ ਹੈ। ਗੱਲਬਾਤ ਤੇ ਵਾਰਤਾਲਾਪ ਪਾਠਕਾਂ ਲਈ ਦਿਲ ਖਿੱਚਵੀ ਹੋਵੇਗੀ। ਚਾਰ ਕਿਸ਼ਤਾਂ ਵਿੱਚ ਪਾਠਕਾਂ ਦੇ ਰੂ-ਬ-ਰੂ ਕਰਨ ਦੀ ਕੋਸ਼ਿਸ਼ ਹੋਵੇਗੀ।*

*ਮੁੱਖ ਸੰਪਾਦਕ*

ਇਕ ਡਰਪੋਕ ਸਿੰਘ ਦਾ ਦਲੇਰ ਸਿੰਘ ਨਾਲ ਪ੍ਰਸ਼ਨ ਉੱਤਰ

ਡਰਪੋਕ ਸਿੰਘ- ਵਾਹਿਗੁਰੂ ਜੀ ਕੀ ਫਤੇ ਭਾਈ ਜੀ!

ਦਲੇਰ ਸਿੰਘ- ਵਾਹਿਗੁਰੂ ਜੀ ਕਾ ਖਾਲਸਾ।। ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ।।

ਡਰਪੋਕ ਸਿੰਘ- ਕਿਉਂ ਜੀ। ਇਹ ਕਯਾ ਅੰਧੇਰ ਮੱਚ ਗਿਆ ਹੈ, ਜੋ ਅਗੇ ਕਦੇ ਨਹੀਂ ਸੁਣਿਆ ਸੀ?

ਦਲੇਰ ਸਿੰਘ- ਕੇਹਾ ਅੰਧੇਰ, ਖੋਲ੍ਹ ਕੇ ਸਮਝਾਓ। ਜੋ ਉਹ ਕੇਹੜਾ ਹੈ, ਸਾਨੂੰ ਤਾਂ ਕੋਈ ਖਬਰ ਨਹੀਂ, ਜੋ ਤੁਸੀਂ ਕੀ ਆਖਦੇ ਹੋ?

ਡਰਪੋਕ ਸਿੰਘ- ਅੱਜ ਕੱਲ੍ਹ ਮੁਸਲਮਾਨ ਅਤੇ ਮੁਸਲਮਾਨੀਆਂ ਸਿੰਘ-ਸਿੰਘਨੀਆਂ ਬਣਨ ਲੱਗ ਪਏ ਹਨ, ਇਸ ਤੇ ਹੋਰ ਅੰਧੇਰ ਕਯਾ ਹੈ?

ਦਲੇਰ ਸਿੰਘ- ਇਹ ਤਾਂ ਅੰਧੇਰ ਵਾਲੀ ਕੋਈ ਬਾਤ ਨਹੀਂ, ਸਗੋਂ ਚਾਨਣ ਦੀ ਹੈ-ਹਾਂ, ਇਸ ਬਾਤ ਦਾ ਅੰਧੇਰ ਉਨ੍ਹਾਂ ਭਾਈਆਂ ਨੂੰ ਤਾਂ ਭਾਵੇਂ ਹੋਵੇ, ਜਿਨ੍ਹਾਂ ਦੇ ਦੀਨ ਵਿਚੋਂ ਆਦਮੀ ਨਿਕਲ ਕੇ ਦੂਜੇ ਵਿਚ ਜਾਂਦੇ ਹਨ, ਪ੍ਰੰਤੂ ਖਾਲਸਾ ਨੂੰ ਤਾਂ ਇਹ ਪ੍ਰਕਾਸ਼ ਹੋ ਗਿਆ, ਸਗੋਂ ਪਹਿਲਾਂ ਅੰਧੇਰ ਸੀ ਜੋ ਖਾਲਸਾ ਧਰਮ ਥੋੜਿਆਂ ਆਦਮੀਆਂ ਦੇ ਹਿੱਸੇ ਵਿੱਚ ਸੀ।

ਡਰਪੋਕ ਸਿੰਘ- ਤੁਸੀਂ ਤਾਂ ਹਾਸੀ ਕਰਦੇ ਹੋ, ਪਰ ਇਤਨਾ ਤਾਂ ਸਮਝੋ ਕਿ ਜੇ ਮੁਸਲਮਾਨ ਖਾਲਸਾ ਧਰਮ ਵਿੱਚ ਆ ਗਏ ਤਾਂ ਖਾਲਸਾ ਰਹੇਗਾ ਯਾ ਕਿਯਾ ਹੋਵੇਗਾ? ਇਹ ਗੱਲ ਲੰਬੀ ਨਜ਼ਰ ਨਾਲ ਸੋਚੋ, ਨਿਰਾ ਹੱਸਕੇ ਨਾ ਗੁਆਓ।

ਦਲੇਰ ਸਿੰਘ- ਭਾਈ ਚੂਹੜੇ ਸਿੰਘ ਹੋ ਸਕਦੇ ਹਨ ਕਿ ਨਹੀਂ? ਪਹਿਲੇ ਇਸ ਦਾ ਉੱਤਰ ਦੇਵੋ।

ਦਲੇਰ ਸਿੰਘ- ਹਾਂ ਜੀ, ਉਹ ਤਾਂ ਬੇਸ਼ਕ ਹੋ ਸਕਦੇ ਹਨ।

ਦਲੇਰ ਸਿੰਘ- ਫੇਰ ਭਾਈ ! ਚਮਿਆਰ ਹੋ ਸਕਦੇ ਹਨ ਕੇ ਨਹੀਂ? ਇਸ ਦਾ ਭਰਮ ਭੀ ਕੱਢ ਦੇਵੋ।

ਡਰਪੋਕ ਸਿੰਘ- ਭਾਈ ਜੀ! ਉਹ ਭੀ ਬੇਸ਼ਕ ਹੋ ਸਕਦੇ ਹਨ, ਜੈਸਾ ਕਿ ਹਨ, ਪਰ ਸਾਨੂੰ ਇਸ ਨਾਲ ਕਯਾ?

ਦਲੇਰ ਸਿੰਘ- ਭਾਈ! ਜੇ ਚੂਹੜੇ ਚਮਿਆਰਾਂ ਦੇ ਖਾਲਸਾ ਧਰਮ ਵਿੱਚ ਆਉਣ 'ਤੇ ਖਾਲਸਾ ਧਰਮ ਵਿੱਚ ਅੰਧੇਰ ਨਹੀਂ ਪਿਆ ਅਤੇ ਧਰਮ ਨਹੀਂ ਬਿਗੜਿਆ ਤਾਂ ਮੁਸਲਮਾਨਾਂ ਦੇ ਆਉਣ ਤੇ ਕਦ ਬਿਗੜ ਸਕਦਾ ਹੈ? ਫਿਰ ਅੰਧੇਰ ਵਾਲੀ ਗੱਲ ਕਯਾ ਹੈ?

ਡਰਪੋਕ ਸਿੰਘ- ਮੁਸਲਮਾਨਾਂ ਦਾ ਤਾਂ ਗੁਰੂਆਂ ਨਾਲ ਸਦਾ ਤੋਂ ਹੀ ਵੈਰ ਰਿਹਾ ਸੀ, ਜਿਸ ਕਰਕੇ ਗੁਰੂਆਂ ਦੇ ਸਾਹਿਜ਼ਾਦੇ ਭੀ ਇਨ੍ਹਾਂ ਨੇ ਨੀਵਾਂ ਹੇਠ ਫੇਰ ਦਿਤੇ ਸੇ, ਫੇਰ ਇਹ ਕਿਸ ਤਰ੍ਹਾਂ ਸਿੱਖ ਹੋ ਸਕਦੇ ਹਨ। ਜੋ ਮੁਢੋਂ ਦੇ ਵੈਰੀ ਹਨ, ਤੁਸੀਂ ਇਸ ਗੱਲ ਨੂੰ ਤਾਂ ਸੋਚੋ ਐਵੇ ਆਪਨਾ ਹੀ ਗੋਗਾ ਕਯਾ ਮਾਰਦੇ ਹੋ?

ਦਲੇਰ ਸਿੰਘ- ਜੇ ਕਰਕੇ ਇਹੋ ਬਾਤ ਮੁਸਲਮਾਨਾਂ ਨੂੰ ਸਿੰਘ ਹੋਣੋ ਰੋਕਦੀ ਹੈ, ਤਾਂ ਰਾਜਪੂਤ ਹਿੰਦੂ ਰਾਜਿਆਂ ਨੇ ਭੀ ਗੁਰੂ ਨਾਲ ਭਾਰੀ ਦੁਸ਼ਮਨੀ ਕੀਤੀ, ਜੋ ਮੁਸਲਮਾਨਾਂ ਨਾਲ ਗੁਰੂ ਨੂੰ ਰਾਜਿਆਂ ਦੇ ਲੜਾਇਆਂ ਹੀ ਲੜਨਾ ਪਿਆ ਸੀ, ਨਹੀਂ ਤਾਂ ਅੱਗੇ ਕੋਈ ਲੜਾਈ ਨਹੀਂ ਸੀ, ਅਰ ਜੋ ਸਾਹਿਬਜ਼ਾਦੇ ਨੀਹਾਂ ਹੇਠ ਦਿੱਤੇ ਸਨ ਉਨ੍ਹਾਂ ਨੂੰ ਘਰ ਦੇ ਬ੍ਰਾਹਮਣ ਨੇ ਪਕੜਾਇਆ ਅਤੇ ਸਰਹੰਦ ਵਿੱਚ ਇਕ ਖਤ੍ਰੀ ਨੇ ਸੂਬੇ ਨੂੰ ਨੀਹਾਂ ਹੇਠ ਦੇਣ ਲਈ ਸਿਖਾਇਆ, ਅਤੇ ਸੱਪਾਂ ਦੇ ਬੱਚੇ ਸੱਪ ਹੋਣੇ ਸਮਝਾਇਆ, ਪ੍ਰੰਤੂ ਮਲੇਰੀਏ ਮੁਸਲਮਾਨਾਂ ਪਠਾਣਾਂ ਨੇ ਹਾਅ ਦਾ ਨਾਹਰਾ ਬੁਲਾਇਆ ਸੀ। ਸੋ ਭਾਈ ਜੀ! ਜੇ ਸਾਹਿਬਜ਼ਾਦਿਆਂ ਨੂੰ ਪਕੜਾਉਨ ਅਤੇ ਨੀਹਾਂ ਹੇਠ ਦਵਾਉਣ

ਵਾਲੇ ਬ੍ਰਾਹਮਣ ਖਤ੍ਰੀ ਰਾਜਪੂਤ ਬਿਨ ਰੋਕ ਟੋਕ ਸਿੰਘ ਸਜਦੇ ਹਨ ਅਤੇ ਉਨ੍ਹਾਂ ਲਈ ਗੁਰੂ ਘਰ ਵਿੱਚ ਸਤਿਕਾਰ ਹੈ ਤਾਂ ਉਹ ਲੋਕ ਜਿਨ੍ਹਾਂ ਨੇ ਹਾਅ ਦਾ ਨਾਅਰਾ ਮਾਰਿਆ ਅਤੇ ਆਖਿਆ ਕਿ ਇਨ੍ਹਾਂ ਸ਼ੀਰਖੋਰਿਆਂ ਨੇ ਤੁਹਾਡਾ ਕਯਾ ਬਿਗਾੜਿਆ ਹੈ, ਉਨ੍ਹਾਂ ਨੂੰ (ਖਾਲਸਾ) ਧਰਮ ਵਿੱਚ ਆਉਂਦਿਆਂ ਕਯਾ ਰੋਕ ਹੈ- ਸਗੋਂ ਉਨ੍ਹਾਂ ਦਾ ਸਭ ਤੋਂ ਵਧ ਕੇ ਹੱਕ ਹੈ। ਫਿਰ ਮਾਛੂ ਵਾੜੇ ਤੋਂ ਗਨੀ ਖਾਂ ਅਤੇ ਨਬੀ ਖਾਂ ਪਠਾਣਾਂ ਨੇ ਦਸਮੇ ਗੁਰੂ ਨੂੰ ਉਚ ਦਾ ਪੀਰ ਕਰਕੇ ਬਚਾਇਆ (ਅਰ) ਰਾਮ ਪੁਰੀਏ ਸਈਯਦਾਂ ਨੇ ਸੂਬੇ ਅਗੇ ਝੂਠ ਬੋਲ ਕੇ ਗੁਰੂ ਕੀ ਸਹਾਇਤਾ ਕੀਤੀ ਕਿ ਬੇਸ਼ਕ ਇਹ ਸਾਡਾ ਸਬੰਧੀ ਉੱਚ ਦਾ ਪੀਰ ਹੈ-ਸੋ ਦੱਸੋ, ਉਹ ਗੁਰੂ ਘਰੋਂ ਅਜੇਹੇ ਸੱਚੇ ਸੇਵਕ ਧੱਕੇ ਜਾਨ ਅਤੇ ਗੁਰੂ ਦੇ ਘਾਤੀ ਅੱਗੇ ਹੋ ਜਾਣ, ਦੱਸੋ ਖਾਂ ਇਸ ਤੋਂ ਵੱਧ ਕੇ ਹੋਰ ਅੰਧੇਰ ਕਯਾ ਹੈ?

ਡਰਪੋਕ ਸਿੰਘ-ਦੇਖੋ ਤਾਂ ਗੱਲਾਂ ਬਣਾਉਂਦਾ, ਤੁਸੀਂ ਅੱਜ ਮੁਸਲਮਾਨਾਂ ਨੂੰ ਸਿੰਘ ਸਜਾਉਂਣ ਵਾਲੇ ਜੰਮ ਪਏ ਹੋ, ਕਯਾ ਅਗੇ ਕੋਈ ਤੁਹਾਡੇ ਜੇਹਾ ਸਿੰਘ ਨਹੀਂ ਹੋਇਆ, ਜੋ ਇਹ ਕੰਮ ਕਰਦਾ।

ਦਲੇਰ ਸਿੰਘ- ਅਗੇ ਬਥੇਰੇ ਹੋਏ ਹਨ, ਅਤੇ ਬਥੇਰੇ ਮੁਸਲਮਾਨ ਅਤੇ ਮੁਸਲਮਾਨੀਆਂ ਸਿੱਖ ਧਰਮ ਵਿੱਚ ਆਏ ਸਨ।

ਡਰਪੋਕ ਸਿੰਘ- ਰਾਮ-ਰਾਮ ਬੋਲੋ, ਝੂਠੇ ਗਪੌੜੇ ਨਾ ਮਾਰੋ, ਜੇ ਇਹ ਗੱਲ ਹੁੰਦੀ ਤਾਂ ਦਸਮੇ ਗੁਰੂ ਨਾ ਕਰਦੇ, ਅਰ ਉਨ੍ਹਾਂ ਦੇ ਪਿਛੋਂ ਕੋਈ ਹੋਰ ਸਿੰਘ ਨਾ ਕਰਦਾ। ਕਿਆ ਉਨ੍ਹਾਂ ਨੂੰ ਤੁਹਾਡੇ ਜੇਹੀ ਬੁੱਧ ਨਹੀਂ ਸੀ।

ਦਲੇਰ ਸਿੰਘ- ਭਾਈ! ਸੂਰਜ ਪ੍ਰਕਾਸ਼ ਵਿੱਚ ਦਸਮ ਗੁਰੂ ਜੀ ਦਾ ਵਿਰਤਾਂਤ ਪੜ੍ਹਿਆ ਹੈ, ਕਿ ਨਹੀਂ, ਪਹਿਲਾਂ ਇਹ ਗੱਲ ਦੱਸ, ਪਿਛੋਂ ਇਹ ਗੱਲ ਪੁੱਛੀਂ।

ਡਰਪੋਕ ਸਿੰਘ- ਕਿਯੋਂ ਉਸ ਵਿੱਚ ਕੀ ਹੈ? ਤੁਸੀਂ ਆਪ ਦੱਸ ਦੇਵੋ ਜੋ ਤੁਸੀਂ ਪੜ੍ਹਿਆ ਹੈ, ਭਾਵੇਂ ਮੈਂ ਨਹੀਂ ਪੜ੍ਹਿਆ।

ਦਲੇਰ ਸਿੰਘ- ਉਸ ਵਿੱਚ ਗੁਰੂ ਜੀ ਨੇ ਇਕ ਮੁਸਲਮਾਨ ਨੂੰ ਆਪਣੇ ਹੱਥੀਂ ਅੰਮ੍ਰਿਤ ਤਯਾਰ ਕਰਕੇ ਛਕਾਇਆ ਹੈ, ਜਾਹ ਕਿਸੇ ਹੋਰ ਕੋਲੋਂ ਪੁੱਛ ਲੈ ਯਾ ਆਪ ਜਾ ਕੇ ਪੜ੍ਹ ਲੈ।

ਡਰਪੋਕ ਸਿੰਘ- ਫੇਰ ਇਹ ਉਸ ਸਮਝ ਦੇ ਸਿੰਘਾਂ ਨੇ ਰੀਤੀ ਕਯੋਂ ਛੱਡ ਦਿੱਤੀ, ਜੋ ਗੁਰੂ ਜੀ ਨੇ ਚਲਾਈ ਸੀ ਇਹ ਤਾਂ ਦਸੋ ਕਿਉਂਕਿ ਜੋ ਪਿਛਲੀਆਂ ਰੀਤੀਆਂ ਹੀ ਅੱਜ ਕੱਲ੍ਹ ਵਰਤੀਦੀਆਂ ਹਨ।

ਦਲੇਰ ਸਿੰਘ- ਪੁਰਾਣੇ ਸਿੰਘਾਂ ਨੇ ਤਾਂ ਕੋਈ ਨਹੀਂ ਛੱਡੀ ਸੀ, ਸਗੋਂ ਜਾਰੀ ਰੱਖੀ ਸੀ। ਦੇਖੋ ਬੰਦੇ ਬੈਰਾਗੀ ਦੀ ਬਹਾਦਰੀ ਜੋ ਇਕ ਮੁਸਲਮਾਨ ਭਾਈ ਹੀ ਆਪਣੀ ਬਣਾਈ ਹੋਈ ਕਿਤਾਬ ਕਿੱਸਾ (ਮਹਤਾਬ ਬੇਗਮ) ਵਿੱਚ ਕਯਾ ਲਿਖਦਾ ਹੈ ਜੋ ਖਾਲਸਾ ਧਰਮ ਦਾ ਭੀ ਨਹੀਂ ਹੈ।

ਡਰਪੋਕ ਸਿੰਘ- (ਤੂਹੀ ਯੋ ਸੁਨਾ ਦੇ) ਜੋ ਉਸ ਵਿਚ ਕਯਾ ਲਿਖਯਾ ਹੈ ਅਤੇ ਉਸ ਵਿਚ ਕਿਸੇ ਮੁਸਲਮਾਨ ਨੂੰ ਸਿੰਘ ਬਨਾਉਣ ਲਈ ਆਖਯਾ ਹੈ, ਇਸ ਵਿੱਚ ਕਯਾ ਡਰ ਹੈ। ਆਪਾਂ ਤਾਂ ਸੁਣ ਕੇ ਭਰਮ ਹੀ ਖੋਣਾ ਹੈ।

ਦਲੇਰ ਸਿੰਘ- ਲੋ ਸੁਣ, ਜੋ ਦਸਮ ਗੁਰੂ ਜੀ ਮਹਾਰਾਜ ਨੇ ਜੋ ਜੋ ਯੁੱਧ ਕੀਤੇ ਸਨ ਸੋ ਸਾਰੇ ਲੋਕਾਂ ਪਰ ਪ੍ਰਗਟ ਹਨ, ਪ੍ਰੰਤੂ ਬੰਦਾ ਬੈਰਾਗੀ ਜੋ ਟੁਕੜੇ ਮੰਗਣ ਵਾਲਾ ਫਕੀਰ ਅਤੇ ਪਿੰਡੇ ਪਰ ਖਾਕ ਮਲ ਕੇ ਜੰਗਲ ਵਿੱਚ ਬੈਠ ਕੇ ਉਮਰ ਗੁਜਾਰਨੇ ਵਾਲਾ ਸਾਧੂ ਸੀ ਉਸ ਨੇ ਇਸ ਦਸਮ ਗੁਰੂ ਦੇ ਅੰਮ੍ਰਿਤ ਨੂੰ ਪਾਨ ਕਰਕੇ ਜੋ ਜੋ ਕੰਮ ਕੀਤੇ ਸਨ, ਸੋ ਜਿਤਨਾ ਚਿਰ ਸੰਸਾਰ ਪਰ ਆਦਮੀ ਜਿੰਦਾ ਰਹਿਣਗੇ, ਉਹ ਉਤਨਾ ਚਿਰ ਹੀ ਉਸ ਦੀ ਸੱਚੀ ਬਹਾਦਰੀਆਂ ਦੇ ਕਿੱਸੇ ਨੂੰ ਯਾਦ ਕਰਕੇ ਅਗਲੇ ਆਉਣ ਵਾਲੀਆਂ ਨਸਲਾਂ ਪਰ ਪ੍ਰਗਟ ਕਰਦੇ ਰਹਿਣਗੇ। 'ਮਹਤਾਬ ਬੇਗਮ' ਨਾਮੀਂ ਕਿਤਾਬ ਤੋਂ ਪ੍ਰਗਟ ਹੁੰਦਾ ਹੈ, ਜੋ ਬੰਦੇ ਦੇ ਬਾਰੇ ਵਿੱਚ ਕਿਸ ਤਰ੍ਹਾਂ ਲਿਖਦੀ ਹੈ, ਜਿਸ ਦਾ ਥੋੜਾ ਹਾਲ ਮੈਂ ਉਸੀ ਉਰਦੂ ਜ਼ਬਾਨ ਵਿੱਚ ਲਿਖ ਕੇ ਤੇਰੇ ਅਗੇ ਪ੍ਰਗਟ ਕਰਦਾ ਹਾਂ।

ਕਿਉਂਕਿ ਜਿਸ ਕਰਕੇ ਉਹ ਮੁਸਲਮਾਨ ਭਾਈ ਉਸ ਕਿਤਾਬ ਵਿੱਚ ਇਹ ਲਿਖਦਾ ਹੈ ਤਾਂ ਸਾਨੂੰ ਕੀ ਦੋਸ਼ ਜਦ ਬੰਦਾ ਬੈਰਾਗੀ ਮੁਸਲਮਾਨਾਂ ਨਾਲ ਲੜਦਾ ਲੜਦਾ ਅੰਧੇਰੀ ਰਾਤ ਨੂੰ ਬਰਖਾ ਅਤੇ ਹਨੇਰੀ ਵਿੱਚ ਤੰਗ ਇਕ (ਬਦਰੁੱਦੀਨ) ਨਾਮੇ ਗਡਰੀਏ ਅਰਥਾਤ (ਭੇਡਾਂ ਚਾਰਨ ਵਾਲੇ) ਦੀ ਝੌਂਪੜੀ ਵਿੱਚ ਗਿਆ ਤੇ ਉਥੇ ਜੋ ਬਾਤ ਹੋਈ ਸੀ ਸੋ ਮੈਂ ਤੈਨੂੰ ਉਸੀ ਅਰਥਾਤ ਵਿਚ ਦਸਦਾ ਹਾਂ, ਜਿਸ ਤੇ ਤੂੰ ਦੇਖ ਲਏਂਗਾ। ਜੋ ਬੰਦੇ ਨੇ ਉਨ੍ਹਾਂ ਮੁਸਲਮਾਨ ਸਿੱਖ ਬਨਾਉਣ ਪਰ ਕਿਆ ਆਖਯਾ ਸੀ-ਯਥਾ 'ਬੁਢੀਆਂ' ਨੇ ਨਾ ਔਰ ਉਸ ਦਾ ਖਾਵਿੰਦ ਜੋ ਜਿਲਾ ਤਾਤਰਥ ਪੁਰਾਨਾ ਗਡਰੀਆ ਥਾ। ਅਪਨੀ ਕੌਪੜ ਕੇ ਬੀਚ ਮੇਂ ਕੰਬਲ ਓਢੇ ਬੈਠੇ ਥੇ। ਬੀਬੀ ਨੇ ਪਾਵੰਦ ਸੇ ਕਹਾ "ਖੁਦਾ ਕਰੇ ਹਵਾ ਕੇ ਹਰ ਏਕ ਝੋਕੇ ਸੇ ਯਹੀ ਡਰ ਲਗਦਾ ਹੈ

ਕਿ ਹਮ ਆਪਨੇ ਛਪਰ ਕੇ ਨੀਚੇ ਦਬ ਜਾਏਂਗੇ, ਆਜ ਰਾਤ ਬਡੀ ਭਿਆਨਕ ਹੈ, ਮਗਰ ਮੁਝੇ ਉਮੈਦ ਹੈ ਕਿ ਇਸ ਤਫਾਨ ਸੇ ਹਮਾਰੇ ਛਪਰ ਕੋ ਜੋਖੋ ਨਹੀਂ ਹੋਗੀ ਥੋੜੀ ਅੱਗ ਹੀ ਬਾਲ ਲੋਂ, ਉਸੀ ਕੇ ਸਹਾਰੇ ਰਾਤ ਕਾਟੇਂਗੇ।"

ਨੈਨਾ ਨੇ ਆਗ ਜਲਾਈ ਔਰ ਦੋਨੋਂ ਮੀਆ ਬੀਵੀ ਉਸ ਕੇ ਪਾਸ ਬੈਠ ਗਏ, ਜੋ ਹੀ ਉਨ ਕੇ ਠੰਢੇ ਬਦਨ ਆਗ ਕੀ ਗਰਮੀ ਪਹੁਚੀ ਉਨਕਾ ਡਰ ਕਮ ਹੋਨੇ ਲਗਾ। ਹਵਾ ਮੰਦੀ ਹੋ ਗਈ ਅਰ ਮੂਸਲਾਧਾਰ ਮੀਂਹ ਬਰਨੇ ਲਗਾ। ਨੈਨਾ ਕੋ ਅਬ ਪਹਲੇ ਸੇ ਭੀ ਜ਼ਿਆਦਾ ਤਕਲੀਫ ਹੁਈ, ਕਿਉਂਕਿ ਪਿਛਲੀ ਆਂਧੀ ਜੋ ਜੋਰ ਸੇ ਛੱਪਰ ਤਾੜਕੇ ਪੱਤੋਂ ਕਾ ਬਨਾ ਹੂਆ ਥਾ ਉਲਟ-ਪੁਲਟ ਹੋ ਗਿਆ ਥਾ ਔਰ ਅਬ ਸਾਰਾ ਛੱਪਰ ਟਪਕਨੇ ਲਗਾ। ਤਿਲ ਤਿਲ ਰਖਨੇ ਜੋ ਜਗਹ ਸੂਖੀ ਨਾ ਬਚੀ, ਐਸੀ ਹਾਲਾਤ ਮੈਂ ਨੀਂਦ ਕਬ ਆ ਸਕਤੀ ਥੀ, ਨੈਨਾ ਸਿਰਫ ਆਗ ਸੇ ਹੀ ਤਾਪਤੀ ਰਹੀ।

ਬਦਰੁੱਦੀਨ ਗਡਰੀਆ ਬੋਲਾ, ਨਹੀਂ ਮਾਲੂਮ ਲੜਾਈ ਕਾ ਅਬ ਕਿਆ ਹਾਲ ਹੈ? ਬੇਸ਼ਕ ਯਹ ਜਹੰਨਮ ਕਾ ਫਰਿਸ਼ਤਾ ਹੀ ਹੈ। ਮੁਝੇ ਉਸ ਕੀ ਬਹੁਤੇਰੀ ਖ਼ੂੰਖ਼ੁਆਰੀ ਔਰ ਦਰੰਦਰ ਖੋਈ ਕੀ ਹਰਕਤੇਂ ਯਾਦ 'ਨੈਨ' ਮੀਆਂ ਕਿਆ ਵਹੁ ਐਸਾ ਬੁਰਾ ਆਦਮੀ ਹੈ, "ਬੁਢਾ ਤੁਮ ਅਬੀ ਤਕ ਯਹੀ ਕਹਿਤੀ ਹੈ" ਕਯਾ ਵਹੁ ਆਦਮੀ ਹੈ, ਉਸ ਨੇ ਕਯਾ ਫੋਜਦਾਰ ਖਾਂ ਹਾਕਮ ਸਰਹੰਦ ਕੋ ਨਹੀਂ ਲੂਟਾ, ਔਰ ਫਿਰ ਬਿਚਾਰੇ ਵਜੀਰ ਖਾਂ ਕੋ ਔਰ ਉਸ ਕੇ ਬੇ ਗੁਨਾਹ ਮਾਸੂਮ ਬੱਚੋਂ ਕੋ ਨਹੀਂ ਕਤਲ ਕੀਆ, ਔਰ ਉਸ ਪਰ ਭੀ ਕਨਾਇਤ ਨਾ ਕਰਕੇ "ਮੁਸਲਮਾਨੋਂ ਕੋ ਨਾ ਪਾਕ ਨਹੀਂ ਕੀਆ, ਔਰ ਕਬਰੋਂ ਮੈਂ ਸੇ ਲਾਸ਼ੋਂ ਕੋ ਨਿਕਲਵਾ ਕਰ ਕੁਛ ਭੇ ਡੀਯੋਂ ਸੇ ਨਹੀਂ ਪੜਵਾਇਆ ਔਰ ਕਿਆ ਸਤਲੁਜ ਸੇ ਲੇਕਰ ਜਮਨਾ ਤਕ ਤਮਾਮ ਬੇਚਰਾਗ ਨਹੀਂ ਕਰ ਦੀਆ, ਔਰ ਕਿਆ ਇਜ਼ਤ ਸਹਾਰਨਪੁਰ ਮੈਂ ਜੋ ਦਿਹਲੀ ਸੇ ਚੰਦ ਮੀਲ ਦੂਰ ਹੈ ਲੂਟ ਮਾਰ ਨਹੀਂ ਕੀ, ਔਰ ਜੋ ਇਜ਼ਤ ਸਿੱਖ ਮਜਹਬ ਕੋ ਅਕਾਇ ਔਰ ਆਦਾਤਵ ਬਿਲਾਸ ਸੇ ਇਨਕਾਰ ਕਰਤਾ ਹੈ ਕਿਆ ਵਹੁ ਉਸ ਕੋ ਬੇਰਹਮੀ ਸੇ ਨਹੀਂ ਕਤਲ ਕਰ ਡਾਲਤਾ। ਇਸ ਸੇ ਜ਼ਿਆਦਾ ਔਰ ਕਯਾ ਬੁਰਾਈ ਹੋਗੀ। ਯਹ ਸਭ ਸ਼ੈਤਾਨੀ ਹਰਕਤੇ ' ਨਹੀਂ? ਖ਼ੁਦਾ ਕਰੇ ਹਮਾਰਾ ਸਿਪਰ ਸਾਲਾਹ ਉਸ ਪਰ ਫਤਹ ਪਾਏ। ਨੈਨਾਂ ਨੇ ਕਹਾ-ਮੀਆਂ ਖ਼ੁਦਾ ਐਸਾ ਹੀ ਕਰੇਗਾ, ਫੱਰੁਖਸੀਅਰ ਜ਼ਰੂਰ ਉਸ ਗਾਰਤ ਕਰਨੇ ਕੀ ਤਦਬੀਰ ਨਿਕਾਲੇ ਗਾ।

ਇਤਨੇ ਹੀ ਮੈਂ ਦਰਵਾਜੇ ਪਰ ਕਿਨੇ ਕੁੰਡੀ ਖੜਕਾਈ, ਯਹ ਦੋਨੋਂ ਬਿਚਾਰੇ ਡਰਕੇ ਮਾਰੇ ਸ਼ਰਮ ਕਰ ਬਦਰੁਦੀਨ ਨੇ ਪੂਛਾ-ਤੂ ਕੌਣ ਹੈ? ਦਰਵਾਜ਼ਹ ਪਰ ਸੇ ਜੁਆਬ ਆਇਆ "ਏਕ ਕੰਬਖਤ ਬਦ ਨਸੀਬ ਭੂਖੋਂ ਕਾ ਮਾਰਾ ਮਜਰੂਹ ਮੁਸਲਮਾਨ।" ਨੈਨਾ ਨੇ ਕਹਾ "ਉਸ ਕੋ ਅੰਦਰ ਬੁਲਾ ਲੋ ਖ਼ੁਦਾ ਜਾਨਤਾ ਹੈ ਐਸੇ ਵਕਤ ਮੇਂ ਅਪਨੇ ਭਾਈਯੋਂ ਕੀ ਮਦਦ ਕਰਨੀ ਚਾਹੀਏ , ਔਰ ਖਸੂਮਨ ਸਿਪਾਹੀ ਕੀ ਔਰ ਸ਼ਾਇਦ ਇਸ ਸੇ ਲੜਾਈ ਦਾ ਭੀ ਕੁਛ ਹਾਲ ਮਾਲੂਮ ਹੋ, ਤੁਮ ਕੁੰਡੀ ਖੋਲ੍ਹ ਕਰ ਆਪਨੇ ਅੰਦਰ ਬੁਲਾ ਲੋ" (ਮੀਆਂ) ਬੀਵੀ! ਇਸ ਮੇਂ ਕੁਛ ਡਰ ਕੀ ਬਾਤ ਤੋ ਨਹੀਂ, ਖੈਰ ਇਸ ਮੇਂ ਕੁਛ ਅੰਦੇਸ਼ਾ ਹੋਗਾ ਤੋ ਉਸ ਕੀ ਵੈਸੀ ਸੂਰਤ ਕੀ ਜਾਏਗੀ। ਇਸ ਅਰਸੇ ਮੇਂ ਦਰਵਾਜੇ ਪਰ ਪੈਰ ਕੀ ਅੰਦਰ ਅਵਾਜ਼ ਆਨੇ ਲੱਗੀ ਔਰ ਪੁਕਾਰ-ਪੁਕਾਰ ਕੇ ਵਹ ਗੜ ਗੜਾਨੇ ਔਰ ਪਨਾਹ ਮਾਗਨੇ ਲਗਾ।

ਬਦਰੁੱਦੀਨ ਕੁਛ ਤੋ ਉਸ ਕੀ ਦਰਦ ਆਮੇਜ਼ ਅਵਾਜ਼ ਸੇ ਮੁਲਾਇਮ ਹੁਆ ਔਰ ਕੁਛ ਆਪਨੀ ਬੀਵੀ ਕੇ ਕਹਨੇ ਸੇ ਮੋਮ ਹੂਆ ਔਰ ਆਹਸਤਾ ਸੇ ਕੁੰਡੀ ਖੁਲ੍ਹ ਏਕ ਲੰਬਾ ਦੁਬਲਾ ਆਧਾ ਠੋਗਾ ਸ਼ਖਸ਼ ਅੰਦਰ ਆਇਆ, ਸਰ ਪਰ ਨਾ ਕੋਈ ਪਗੜੀ ਥੀ, ਨਾ ਟੋਪੀ ਥੀ, ਲੰਬੇ ਬਾਲ ਚਾਰੋਂ ਤਰਫ ਬਿਖਰ ਰਹੇ ਥੇ ਔਰ ਮੀਂਹ ਕਾ ਪਾਣੀ ਬਦਨ ਸੇ ਟਪਕ ਰਾਹਾ ਥਾ, ਉਸ ਕੀ ਉਮਰ ਪੈਂਤਾਲੀ ਬਰਸ ਕੀ ਮਾਲੂਮ ਹੋਤੀ ਥੀ ਔਰ ਅਗਰਹ ਮੁਸੀਬਤ ਜ਼ਦਹ ਤਬਾਹ ਹਾਲ ਥਾ ਮਗਰ ਬਹਾਦਰ ਸਿਪਾਹੀ ਕੀ ਸ਼ਾਨ ਚਿਹਰੇ ਸੇ ਨਮੂਨੇਦਹਾਰ ਥੀ ਜਬ ਆਗ ਕੇ ਸਾਮਨੇ ਥੋੜੀ ਦੇਰ ਤਾਪ ਲੀਆ ਔਰ ਤੁਮਾਮ ਬਦਨ ਔਰ ਕਪੜੇ ਸੁਖਾ ਲੀਏ ਤੇ ਥੋੜਾ ਖਾਨਾ ਉਸ ਕੇ ਆਗੇ ਰਖਾ ਵੁਹ ਬਹੁਤ ਸ਼ੌਕ ਸੇ ਉਸ ਕੋ ਉਡਾ ਗਿਆ। ਔਰ ਫਿਰ ਕੋਨੇ ਮੇਂ ਅਰਾਮ ਕਰਨੇ ਕੇ ਵਾਸਤੇ ਥੋੜੀ ਸੀ ਦੇਰ ਲੇਟ ਰਹਾ, ਨੈਨਾ ਕੋ ਲੜਾਈ ਕੀ ਖਬਰ ਸੁਨਨੇ ਕਾ ਇਸ਼ਤਿਆਕ ਥਾ ਔਰ ਉਸੀ ਸ਼ੌਕ ਸੇ ਉਸ ਨੇ ਆਪਨੇ ਖਾਂਵਦ ਕੋ ਕੁੰਡੀ ਖੋਲ੍ਹਨੇ ਪਰ ਅਮਾਹਦ ਕੀਆ ਥਾ, ਉਸ ਨੇ ਲੜਾਈ ਕੀ ਖਬਰ ਪੂਛੀ ਔਰ ਦਰਯਾਫਤ ਕੀਆ "ਕਯਾ ਬਾਦਸ਼ਾਹ ਨੇ ਸਿਖੋਂ ਸੇ ਲੜਾਈ ਸ਼ੁਰੂ ਕਰ ਦਈ ਹੈ" ਉਸ ਨੇ ਏਕ ਧੀਮੀ ਮੰਦੀ ਆਵਾਜ਼ ਸੇ ਕਹਾ "ਹਾਂ" ਕਯਾ ਹਮ ਕੋ ਸ਼ਿਕਸਤ ਹੁਈ? ਉਸ ਨੇ ਸਿਰਫ ਜੁਬਾਬ ਮੇਂ ਅਪਨਾ ਸਿਰ ਹਿਲਾ ਦੀਆ। ਗਡਰੀਏ ਨੇ ਆਂਖ

ਉਠਾ ਕੇ ਏਕ ਲੰਬੀ ਸਾਂਸ ਭਰੀ ਔਰ ਕਹਾ "ਹਾਇ ਕਯਾ ਹਮਾਰੀ ਆਖਰੀ ਉਮੈਦੇਂ ਖਾਲੀ ਗਈ। ਅਬ ਹਮਕੋ ਅਪਨਾ ਮਜ਼ਹਬ ਔਰ ਰਸਮੋ ਰਵਾਜ਼ ਛੋੜਨਾ ਪੜੇਗਾ, ਔਰ ਸਿੱਖ ਮਜ਼ਹਬ। ਅਖਤਯਾਰ ਕਰਨਾ ਹੋਗਾ" ਉਸ ਅਜਨਬੀ ਆਦਮੀ ਅਰਥਾਤ ਬੰਦੇ ਕੋ ਕਹਾਂ "ਬੇਸ਼ਕ! ਬੱਸ, ਅਬ ਤਿਆਰ ਹੋ ਰਹੋ" ਗਡਰੀਏ ਨੇ ਕਹਾ ਮਗਰ ਭਾਈ ਯਹ ਗਜਬ ਖ਼ੁਦਾ ਹੈ ਹਮਾਰੇ ਐਮਾਲ ਕੀ ਸ਼ਾਮਤ ਹੈ, ਕਯਾ ਤੁਮਾਮ ਦੁਨੀਆਂ ਬੰਦਾ ਔਰ ਉਸਕੇ ਮਲਊਨ ਸਿਪਾਹੀਓਂ ਕੀ ਪੈਰਵਾਈ ਕਰੇਗੀ। ਆਦਿ॥

ਦੇਖ, ਭਾਈ ਸਾਹਿਬ! ਉਸ ਬੰਦੇ ਬਹਾਦਰ ਦੇ ਐਸੀ ਮੁਸੀਬਤ ਵੇਲੇ ਪਰ ਭੀ ਇਹ ਆਖਨ ਪਰ ਕਿ ਐ ਮੁਸਲਮਾਨੋਂ "ਬੇਸ਼ਕ ਬਸ ਅਬ ਸਿੱਖ ਬਣਨੇ ਲਈ ਤਯਾਰ ਰਹੋ" ਹਜ਼ਾਰ ਧੰਨਵਾਦ ਹੈ, ਪ੍ਰੰਤੂ ਤੇਰੇ ਜੇਹੇ ਅਤੇ ਇਨਾਂ ਅਜ ਕਲ ਦੇ ਗਪੌੜ ਸਿਖਾਂ ਪਰ ਜੋ ਉਸ ਦਸਮ ਗੁਰੂ ਦੀ ਬਰਕਤ ਨਾਲ ਕਮੀਨ ਖਾਨਦਾਨ ਭੀ ਸਰਦਾਰ ਨਾਮ ਨੂੰ ਪ੍ਰਾਪਤ ਹੋ ਕੇ ਵਡੇ ਵਡੇ ਸੁਖ ਪਾਇ ਰਹੇ ਹਨ ਤੇ ਮੁਸਲਮਾਨ ਦੇ ਸਿੱਖ ਬਣਨੇ ਪਰ ਅਧ ਮਰੇ ਸੱਪ ਵਾਂਗ ਵਿਸ ਘੋਲਦੇ ਹਨ, ਹਜ਼ਾਰ ਸ਼ੋਕ ਹੈ, ਪਰ ਇਸ ਉਪਰਲੇ ਲੇਖ ਤੋਂ ਤੈਂ ਇਹ ਤਾਂ ਸਮਝ ਲਿਆ ਹੋਵੇਗਾ ਜੋ ਜਿਸ ਪਰਕਾਰ ਮੁਸਲਮਾਨਾਂ ਦੇ ਡਰ ਨਾਲ ਹਿੰਦੂ ਮੁਸਲਮਾਨ ਹੋਨਾ ਸਮਝਦੇ ਸੇ , ਦੀਨ ਛਡ ਕੇ ਜ਼ਰੂਰ ਖਾਲਸਾ ਧਰਮ ਕਬੂਲ ਕਰਨਾ ਪਏਗਾ ਅਤੇ ਇਸੀ ਪ੍ਰਕਾਰ ਸਿੱਖ ਭੀ ਏ ਹੋ ਚਾਹੁੰਦੇ ਸੇ ਕਿ ਇਹ ਸਾਰੇ ਖਾਲਸਾ ਕੀਤੇ ਜਾਨ ਅਰ ਦਸਮ ਗੁਰੂ ਦੇ ਪੰਜ ਕਕਾਰਾਂ ਵਾਲੇ ਸਿੰਘ ਹੀ ਹਿੰਦੁਸਤਾਨ ਨਹੀਂ, ਬਲਕਿ ਸਾਰੀ ਦੁਨੀਆਂ ਪਰ ਨਜ਼ਰ ਆਉਣ। ਦੂਸਰਾ ਤੈਂ ਇਹ ਭੀ ਦੇਖ ਲੀਤਾ ਹੈ ਕਿ ਬੰਦੇ ਨੇ ਉਨ੍ਹਾਂ ਝੌਂਪੜੀ ਵਾਲੇ ਮੁਸਲਮਾਨਾਂ ਦਾ ਦਿੱਤਾ ਹੋਇਆ ਭੋਜਨ ਵਡੇ ਪ੍ਰੇਮ ਨਾਲ ਛਕ ਲੀਤਾ ਸੀ, ਹੁਣ ਤੂੰ ਦਸ ਜੋ ਇਸ ਤੇ ਵਧ ਕੇ ਹੋਰ ਕਿਆ ਸੁਨਣਾ ਚਾਹੁੰਦਾ ਹੈ। ਫੇਰ ਇਸ ਤੇ ਪਿਛੇ ਸ੍ਰੀ ਯੁਤ ਸੋਢੀ ਵਡਭਾਗ ਸਿੰਘ ਸਾਹਿਬ ਵਡੇ ਭਾਗਾਂ ਵਾਲੇ ਨੇ ਇਸ ਦਸਮ ਗੁਰੂ ਜੀ ਦੇ ਹੁਕਮ ਨੂੰ ਪੂਰਾ ਕੀਤਾ - ਅਤੇ ਪੰਥ ਪ੍ਰਕਾਸ਼ ਪੜ੍ਹ ਇਸਤ੍ਰੀਆਂ ਸਿੰਘਣੀਆਂ ਸਜਾਣੀਆਂ, ਅਰ ਸਿੰਘਾਂ ਨਾਲ ਅਨੰਦ ਪੜ੍ਹਾ ਕੇ ਘਰੀ ਬਸਾਈਆ। ਜਿਨ੍ਹਾਂ ਦੀ ਸੰਤਾਨ ਸੂਰਜ ਕੀ ਤਰ੍ਹਾਂ ਪ੍ਰਕਾਸ਼ ਰਹੀ ਹੈ ਅਤੇ ਪੰਥ ਪ੍ਰਕਾਸ਼ ਉਸ ਪਰ ਇਹ ਲਿਖਦਾ ਹੈ। ਯਥਾ- ਚੌਪਈ (ਤੁਰਕਨੀਆਂ ਸਭ ਪਕੜ ਮੰਗਾਈਆਂ। ਸੁਧਾ ਛਕਾਇ ਅਨੰਦ ਪੜ੍ਹਾਈਆਂ॥ ਫਿਰ ਸਭ ਹੀ ਕੋ ਸੁਰ ਖੁਲਾਏ॥ ਨਿੱਜ ਸਿੱਖਨ ਪ੍ਰਤਿਦਈ ਕਰਾਏ। ਸਿੱਖਨ ਹੁਕਮ ਗੁਰੂ ਕਾ ਮਾਨਾ॥ ਏਸ ਅਦੋਸ ਔਰ ਨਹਿ ਜਾਨਾ॥ ਪੁਨ ਸਮਰਥ ਕੋ ਦੋਸ ਨ ਕੋਈ॥ ਕਰਯੋ ਰਹੀਅਤ ਜੋ ਹੋਵਤ ਸੋਈ॥ ਸਿੰਘ ਅਨੂਪ ਬ੍ਰਹਮਨ ਹੋ ਰੇ। ਸਾਕਨ ਥਾ ਚਨਾਲਥਲ ਕੇਰੇ॥ ਤਿਸਨੇ ਨਾਸ਼ਰ ਅਲੀ ਕੀ ਬੇਟੀ॥ ਬੀਰਸੁ ਜੋਬਨ ਰੂਪ ਲਪੇਟੀ। ਕਿਉਂ ਭਾਈ ਜੀ। ਤੈਂ ਸੁਣਿਆ, ਜੋ ਖਾਲਸਾ ਵਿਚ ਕਯਾ ਰਸਮ ਸੀ?

ਡਰਪੋਕ ਸਿੰਘ- ਜੇ ਇਹ ਗੱਲ ਅੱਗੇ ਹੁੰਦੀ ਸੀ ਤਾਂ ਹੁਣ ਕਿਯੋਂ ਹਟ ਗਈ? ਹੁਣ ਭੀ ਹੋਣੀ ਚਾਹੀਦੀ ਸੀ। ਇਸ ਗੱਲ ਦਾ ਉੱਤਰ ਦੇਵੋ॥

ਦਲੇਰ ਸਿੰਘ- ਇਹ ਗੱਲ ਖਾਲਸਾ ਦੇ ਮਿਲਗੋਭਾ ਹੋਣੇ ਨੇ ਬੰਦ ਕਰ ਦਿੱਤੀ, ਜੇ ਖਾਲਸਾ ਖਾਲਸ ਰਹਿੰਦਾ ਤਾਂ ਰਹਿੰਦੀ॥

ਡਰਪੋਕ ਸਿੰਘ- ਮਿਲਗੋਭਾ ਕਯਾ ਹੁੰਦਾ ਹੈ, ਇਹ ਤੁਸੀਂ ਨਮਾ ਜੇਹਾ ਨਾਉਂ ਦਸਯਾ ਹੈ॥ ਜੋ ਅਗੇ ਕਦੇ ਨਹੀਂ ਸੁਣਿਆ॥

ਦਲੇਰ ਸਿੰਘ- ਮਿਲਗੋਭਾ ਉਹ ਆਖੀਦਾ ਹੈ ਜਿਸ ਦਾ ਨਾਉਂ ਤੁਸੀਂ ਸਤਨਾਜਾ ਸੱਦਦੇ ਹੋ, ਜਿਸ ਤਰ੍ਹਾਂ ਸਾਰੀ ਤਰ੍ਹਾਂ ਦਾ ਅਨਾਜ ਕੱਠਾ ਦਈਏ, ਤਦ ਉਹ ਖਾਲਸ ਨਹੀਂ ਰਹਿੰਦਾ-ਇਸੀ ਤਰ੍ਹਾਂ ਅੱਗੇ ਸਿੰਘ ਸਿੰਘਾਂ ਨਾਲ ਸਾਕ ਨਾਤੇ ਕਰਦੇ ਸਨ, ਅੱਜ ਕੱਲ ਸਿੰਘ ਮੋਨਿਆਂ ਦੇ ਤੇ ਮੋਨੇ ਸਿੰਘਾਂ ਦੇ ਘਰੀਂ ਕਰ ਦਿੰਦੇ ਹਨ, ਜਿਸ ਤੇ ਸ਼ੁੱਧ ਖ਼ੂਨ ਨਹੀਂ ਰਿਹਾ, ਅਰ ਨਾਲ ਹੀ ਧਰਮ ਦਾ ਭੀ ਮਿਲਗੋਭਾ ਹੋ ਗਿਆ। ਜਦ ਧਰਮ ਗਿਆ ਤਾਂ ਇਹ ਰਸਮ ਭੀ ਗਈ।

ਡਰਪੋਕ ਸਿੰਘ- ਕਯਾ ਸਿੰਘ ਹਿੰਦੂਆਂ ਨਾਲੋਂ ਵਖਰੇ ਹਨ ਅਰ ਹਿੰਦੂ ਕੋਈ ਸਿੰਘਾਂ ਤੋਂ ਵਖਰੇ ਹਨ॥

ਦਲੇਰ ਸਿੰਘ- ਕਯਾ ਤੈਂ ਜੇ ਕਦੇ ਦਸਮ ਗੁਰੂ ਦਾ ਇਹ ਸ਼ਬਦ ਨਹੀਂ ਪੜ੍ਹਿਆ ਕਿ (ਦੁਹੂੰ ਪੰਥ ਮੈਂ ਕਪਟ ਵਿਦਯਾ ਚਲਾਨੀ॥ ਬਹੁਰ ਤੀਸਰੋ ਪੰਥ ਕੀਓ ਪ੍ਰਧਾਨੀ) ਤੈਂ ਕਦੇ ਇਸਤ੍ਰੀਆਂ ਦਾ ਇਹ ਗਾਉਂਨ ਭੀ ਨਹੀਂ ਸੁਣਿਆ ਕਿ (ਸਿੰਘਾਂ ਦਾ ਪੰਥ ਨਿਰਾਲਾ ਨੀ, ਸਿੰਘਾਂ ਦਾ ਪੰਥ ਨਿਰਾਲਾ। ਗੋਡਿਆਂ ਤੋੜੀ ਕੱਛਾ ਰਖਦੇ ਗਿਟਯਾਂ ਤੋੜੀ ਨਾਲਾ) ਇਸ ਬਾਤ ਨੂੰ ਜੇ ਤੂੰ ਸੁਣਦਾ ਤਾਂ ਜ਼ਰੂਰੀ ਸੀ ਜੋ ਇਹ ਗੱਲ ਨਾ ਪੁਛਦਾ-ਭਾਈ ਖਾਲਸਾ ਤੀਸਰਾ ਪੰਥ ਹੈ ਇਹ ਹਿੰਦੂ ਮੁਸਲਮਾਨਾਂ ਤੇ ਜੁਦਾ ਹੈ ਅਰ ਸਭ ਨੂੰ ਅਪਨੇ ਵਿੱਚ ਮਿਲਾਉਣ ਵਾਲਾ ਹੈ ਅਤੇ ਸਾਰੀ ਦੁਨੀਆਂ ਲਈ ਸਾਂਝਾ ਹੈ ਜੋ ਅੰਮ੍ਰਿਤ ਛਕੇ ਸੋ ਪੰਥ

ਵਿੱਚ ਸ਼ਾਮਲ ਹੋਵੇ॥

ਡਰਪੋਕ ਸਿੰਘ- ਭਾਵੇਂ ਇਹ ਗੱਲ ਕਿਸੇ ਕਦਰ ਸੱਚ ਹੈ ਜੋ ਖਾਲਸਾ ਧਰਮ ਸਭ ਤੇ ਵਖਰਾ ਹੈ ਪਰ ਤਾਂ ਭੀ ਇਹ ਅਸਲ ਤਾਂ ਹਿੰਦੂਆਂ ਨਾਲ ਹੀ ਮਿਲਦਾ ਹੈ, ਕਿਉਂਕਿ ਹਿੰਦੂਆਂ ਵਿਚੋਂ ਹੀ ਨਿਕਲ ਕੇ ਬਣਿਆ ਹੈ॥

ਦਲੇਰ ਸਿੰਘ- ਭਾਈ ਉਹ ਕਿਕੂੰ? ਖੋਲ੍ਹ ਕੇ ਦੱਸ, ਮੇਰੀ ਬੁਧ ਵਿੱਚ ਇਹ ਗੱਲ ਨਹੀਂ ਆਈ ਜੋ ਤੈਂ ਆਖੀ ਹੈ।

ਡਰਪੋਕ ਸਿੰਘ- ਇਸ ਸਿੱਖ ਧਰਮ ਵਿੱਚ ਸਾਰੇ (ਹਿੰਦੂ ਧਰਮ) ਦੇ ਹੀ ਅਸੂਲ ਵਰਤੇ ਜਾਂਦੇ ਹਨ, ਨਾ ਕਿ ਹੋਰਨਾਂ ਕੌਮਾਂ ਦੇ। ਜਿਸ ਪ੍ਰਕਾਰ ਮ੍ਰਯਾਦਾ ਸਨਾਤਨ ਚਲੀ ਆਉਂਦੀ ਹੈ, ਸੋਈ ਹਿੰਦੂ ਅਤੇ ਖਾਲਸਾ ਵਿੱਚ ਕੱਠੀ ਵਰਤੀ ਜਾਂਦੀ ਹੈ।

ਦਲੇਰ ਸਿੰਘ- ਭਾਈ ਤੈ ਇਸ ਬਾਤ ਨੂੰ ਵਿਚਾਰ ਕੇ ਨਹੀਂ ਆਖਿਆ, ਕਿਉਂਕਿ ਖਾਲਸਾ ਧਰਮ ਵਿੱਚ ਹਿੰਦੂ ਧਰਮ ਦਾ ਕੋਈ ਅਸੂਲ ਨਹੀਂ ਵਰਤਿਆ ਜਾਂਦਾ- ਜਿਸ ਤੋਂ ਹਿੰਦੂ ਪਰਮੇਸ਼ਰ ਦੇ ਚੌਬੀ ਅਵਤਾਰ ਦੱਸਦਾ ਹੈ ਅਤੇ ਖਾਲਸਾ ਧਰਮ ਉਸ ਨੂੰ ਅਦੁਤੀਯ ਅਤੇ ਨਿਰ-ਵਿਕਾਰ ਆਖਦਾ ਹੈ, ਫੇਰ ਹਿੰਦੂ ਧਰਮ ਮੂਰਤਿ ਪੂਜਨ ਦੱਸਦਾ ਹੈ। ਖਾਲਸਾ ਧਰਮ ਉਸ ਦਾ ਖੰਡਨ ਕਰਦਾ ਹੈ। ਹਿੰਦੂ ਧਰਮ ਵਿਚ ਜੰਞੂ ਦਾ ਧਾਰਨਾ ਹੈ ਅਤੇ ਖਾਲਸਾ ਵਿੱਚ ਉਤਾਰਨਾ ਹੈ, ਹਿੰਦੂ ਧਰਮ ਵਿੱਚ ਲੜਕੇ ਦਾ ਮੁੰਡਨ ਅਤੇ ਮਰੇ ਪਰ ਭੱਦਨ ਹੈ ਅਰ ਖਾਲਸਾ ਵਿੱਚ ਇਸਦਾ ਨਾਉਂ ਭੀ ਨਹੀਂ ਹੈ - ਫੇਰ ਹਿੰਦੂਆਂ ਦਾ ਧਰਮ ਪੁਸਤਕ ਵੇਦ ਹੈ ਅਤੇ ਖਾਲਸੇ ਦਾ ਗੁਰੂ ਗ੍ਰੰਥ ਸਾਹਿਬ ਹੈ। ਫੇਰ ਇਹ ਤਰ੍ਹਾਂ ਮਿਲ ਸਕਦੇ ਹਨ? ਸੋ ਤੂੰ ਜੇ ਅਸੂਲਾਂ ਦੇ ਮਿਲਨੇ ਵਲੋਂ ਦੇਖਦਾ ਹੈ ਤਾਂ ਮੁਸਲਮਾਨਾਂ ਦੇ ਅਸੂਲ ਖਾਲਸਾ ਨਾਲ ਬਹੁਤ ਮਿਲਦੇ ਹਨ-ਜੈਸਾ ਕਿ ਜਿਸ ਤਰ੍ਹਾਂ ਮੁਸਲਮਾਨ ਹਰ ਇਕ ਜਾਤ ਦਾ ਆਦਮੀ ਹੋ ਸਕਦਾ ਹੈ, ਇਸੀ ਤਰ੍ਹਾਂ ਸਿੰਘ ਭੀ ਹਰ ਜਾਤਿ ਦਾ ਆਦਮੀ ਹੋ ਸਕਦਾ ਹੈ, ਪ੍ਰੰਤੂ ਹਰ ਜਾਤਿ ਦਾ ਆਦਮੀ ਹਿੰਦੂ ਨਹੀਂ ਹੋ ਸਕਦਾ, ਇਸੀ ਪ੍ਰਕਾਰ ਮੁਸਲਮਾਨ ਲੋਕ ਬੁਤ- ਪ੍ਰਸਤੀ ਨੂੰ ਭੀ ਬੁਰੀ ਜਾਣਦੇ ਹਨ, ਜਿਸ ਤਰ੍ਹਾਂ ਖਾਲਸਾ ਧਰਮ ਵਿੱਚ ਕਥਨ ਕੀਤਾ ਹੈ ਅਤੇ ਪ੍ਰਮੇਸ਼ਰ ਨੂੰ ਭੀ ਇਕ ਅਤੇ ਅਜਨਮਾ ਮੰਨਦੇ ਹਨ, ਇਸ ਤੋਂ ਤੂੰ ਸਮਝ ਸਕਦਾ ਹੈ ਜੋ ਖਾਲਸੇ ਦਾ ਅਸੂਲਾਂ ਨਾਲ ਨਜ਼ਦੀਕੀ ਕੌਣ ਹੈ? ਹਿੰਦੂ ਧਰਮ ਯਾ ਮੁਸਲਮਾਨ।

ਡਰਪੋਕ ਸਿੰਘ- ਕਯਾ ਸਿੰਘ ਮੁਸਲਮਾਨਾਂ ਨਾਲ ਮਿਲਕੇ ਖਾ ਲੈਂਦੇ ਹਨ, ਜਿਸ ਤਰ੍ਹਾਂ ਹਿੰਦੂਆਂ ਨਾਲ ਖਾ ਲੈਂਦੇ ਹਨ, ਇਸ ਦਾ ਉੱਤਰ ਦੇਹ।

ਦਲੇਰ ਸਿੰਘ- ਕਦੇ ਨਹੀਂ ਖਾਂਦੇ।

ਡਰਪੋਕ ਸਿੰਘ- ਫੇਰ ਉਹ ਸਿੰਘ ਕਿਸ ਤਰ੍ਹਾਂ ਹੋ ਸਕਦੇ ਹਨ, ਜਿਸ ਨਾਲ ਖਾਣੋਂ ਪਰਹੇਜ਼ ਹੈ।

ਦਲੇਰ ਸਿੰਘ- ਕਯਾ ਸਿੰਘ ਨੜੀਮਾਰ ਨਾਲ ਮਿਲ ਕੇ ਖਾ ਲੈਂਦੇ ਹਨ? ਇਹ ਭੀ ਦੱਸ ਦੇਵੋ।

ਡਰਪੋਕ ਸਿੰਘ- ਨਹੀਂ, ਸਿੰਘ ਤਾ ਨੜੀਮਾਰ ਦਾ ਨਹੀਂ ਖਾਂਦੇ , ਕਿਉਂਕਿ ਗੁਰੂ ਦਾ ਹੁਕਮ ਹੈ ਕਿ ਨੜੀਮਾਰ ਨਾਲ ਨਾ ਵਰਤੋ।

ਦਲੇਰ ਸਿੰਘ- ਨੜੀਮਾਰ ਜਦ ਨੜੀ ਮਾਰਨੋਂ ਹਟ ਜਾਏ ਤੇ ਅੰਮ੍ਰਿਤ ਛਕ ਲਵੇ ਤਾਂ ਖਾ ਸਕੀਦਾ ਹੈ, ਇਸ ਵਿੱਚ ਕਯਾ ਦੋਸ਼ ਹੈ?

ਦਲੇਰ ਸਿੰਘ- ਇਸੀ ਪ੍ਰਕਾਰ ਜਦ ਉਹ ਦੀਨ ਮੁਹੰਮਦੀ ਨੂੰ ਛੱਡ ਕੇ ਦਸਮ ਗੁਰੂ ਦਾ ਅੰਮ੍ਰਿਤ ਛਕੇ, ਤਾਂ ਖਾ ਸਕੀਦਾ ਹੈ, ਫਿਰ ਉਸ ਵਿੱਚ ਕਯਾ ਦੋਸ਼ ਹੈ।

ਡਰਪੋਕ ਸਿੰਘ- ਉਹ ਨੜੀਮਾਰ ਦੀ ਜਾਤਿ ਤਾਂ ਹਿੰਦੂ ਹੈ, ਭਾਵੇਂ ਉਹ ਨੜੀ ਮਾਰਦਾ ਹੈ, ਪ੍ਰੰਤੂ ਮੁਸਲਮਾਨ ਦੀ ਜਾਤਿ ਤਾਂ ਮੁਸਲਮਾਨ ਹੈ, ਸੋ ਉਹ ਤਾਂ ਸਿੱਖ ਨਹੀਂ ਹੋ ਸਕਦਾ, ਗੱਲ ਤਾਂ ਵਿਚੋਂ ਇਹ ਹੈ।

ਦਲੇਰ ਸਿੰਘ- ਭਾਈ ਜੀ ਇਹ ਤਾਂ ਦੱਸੋ ਜੋ ਜਾਤ ਕਿਸੇ ਧਰਮ ਵਿੱਚ ਜਾਣੋਂ ਪੁਰਖ ਨੂੰ ਰੋਕ ਸਕਦੀ ਹੈ? ਕਯਾ ਜੋ ਜਿਸ ਦੀ ਜਾਤਿ ਪਹਲੇ ਹੋਵੇ (ਓਹੋ) ਠੀਕ ਬਣੀ ਰਹਿੰਦੀ ਹੈ ਅਤੇ ਜਾਤਿ ਕਿਨਾ ਦੀ ਬਣਾਈ ਹੋਈ ਹੈ।

ਡਰਪੋਕ ਸਿੰਘ- ਕਿਉਂ ਨਹੀਂ? ਜਾਤਿ ਕੋਈ ਆਦਮੀਆਂ ਦੀ ਕੀਤੀ ਹੋਈ ਹੈ, ਇਹ ਤਾਂ ਧੁਰੋਂ ਰੱਬ ਦੀ ਬਣਾਈ ਹੋਈ ਹੈ- ਸੋ ਭਾਵੇਂ ਕਿਤਨਾ ਹੀ ਆਦਮੀ ਯਤਨ ਕਿਉਂ ਨ ਕਰੇ, ਸੋ ਅਪਨੀ ਜਾਤਿ ਨੂੰ ਪਲਟ ਨਹੀਂ ਸਕਦਾ।

ਦਲੇਰ ਸਿੰਘ- ਭਾਈ ਜੇ ਇਹ ਗੱਲ ਹੈ ਤਾਂ ਜੋ ਬ੍ਰਹਮਨ ਯਾ ਖ੍ਰਤੀ ਕੋਈ ਮੁਸਲਮਾਨ ਹੋ ਜਾਵੇ, ਸੋ ਤੁਹਾਨੂੰ ਚਾਹੀਦਾ ਹੈ ਜੋ ਉਸ ਨੂੰ ਮੀਆਂ ਨਾ ਸੱਦੇ ਅਤੇ (ਉਸਨੂੰ) ਓਹੋ ਮਿਸ਼ਰ ਯਾ ਲਾਲਾ ਜੀ ਕਹਿਕੇ ਬੁਲਾਓ ਅਰ ਉਸਦੇ ਨਾਲ ਬੇਸ਼ਕ ਪੀਓ ਖਾਓ, ਕਿਉਂਕਿ ਜਾਤਿ ਤਾਂ ਬ੍ਰਹਮਨ ਰੱਬ ਨੇ ਬਣਾਈ ਹੈ, ਸੋ ਤਾਂ ਬਦਲਨੀ ਨਹੀਂ, ਭਾਵੇਂ ਕੁਝ ਬਣਾ ਫਿਰੇ।

ਚਲਦਾ

# ਵਿਛੜੇ ਗੁਰਧਾਮ (ਬੰਗਲਾ ਦੇਸ਼)

ਡਾ.ਗੁਰਬਚਨ ਸਿੰਘ

*ਪਿਛਲੇ ਅੰਕ 'ਚ ਬੰਗਲਾ ਦੇਸ਼ ਵਿਚਲੇ ਗੁਰਧਾਮਾਂ ਬਾਰੇ ਡਾ. ਗੁਰਬਚਨ ਸਿੰਘ ਦਾ ਲੇਖ ਛਪਿਆ ਸੀ। ਪਾਠਕਾਂ ਲਈ ਇਹ ਨਵੀਂ ਜਾਣਕਾਰੀ ਸੀ, ਕਿਉਂਕਿ ਪਾਕਿਸਤਾਨ ਵਿਚਲੇ ਗੁਰਧਾਮਾਂ ਦੀ ਗੱਲ ਤਾਂ ਆਮ ਚਲਦੀ ਰਹਿੰਦੀ ਹੈ ਪਰ ਬੰਗਲਾ ਦੇਸ਼ ਬਾਰੇ ਬਹੁਤ ਘੱਟ ਜਾਣਕਾਰੀ ਸੀ ਡਾ. ਸਾਹਿਬ ਦਾ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਧਨਵਾਦਿ ਕੀਤਾ ਜਾਂਦਾ ਹੈ ਅਤੇ ਇਸ ਲੇਖ ਵਿੱਚ ਇਨ੍ਹਾਂ ਗੁਰਧਾਮਾਂ ਦੀ ਯਾਤਰਾ ਦਾ ਵੇਰਵਾ ਦਿੱਤਾ ਗਿਆ। ਅਦਾਰਾ ਇਸ ਨੂੰ ਛਾਪਣ ਦੀ ਖੁਸ਼ੀ ਪ੍ਰਾਪਤ ਕਰ ਰਿਹਾ ਹੈ।*

ਸ.ਸਤਨਾਮ ਸਿੰਘ ਧਨੋਆ ਉਪ ਮੰਡਲ ਇੰਜੀਨੀਅਰ ਪੰਜਾਬ ਨਿਰਮਾਣ ਵਿਭਾਗ ਸਾਰਕ ਡਿਪਲੋਮਾ ਇੰਜਨੀਅਰਜ਼ ਫੋਰਮ ਦੀ ਮੀਟਿੰਗ (੨੨-੨੫ ਮਈ ੨੦੦੯) ਵਿੱਚ ਭਾਗ ਲੈਣ ਲਈ ਬੰਗਲਾ ਦੇਸ਼ (ਢਾਕਾਂ) ਗਏ। ਧਨੋਆ ਜੀ ਨੇ ਸ.ਬਚਨ ਸਿੰਘ ਸਰਲ ਸੀਨੀਅਰ ਪਤਰਕਾਰ ਕਲਕੱਤਾ ਦੀ ਲਿਖੀ ਕਿਤਾਬ ਪੜ੍ਹ ਕੇ ਅਤੇ ਉਹਨਾਂ ਨੂੰ ਮਿਲ ਕੇ ਬੰਗਲਾ ਦੇਸ ਦੇ ਗੁਰਅਸਥਾਨਾਂ ਬਾਰੇ ਜਾਣਕਾਰੀ ਪ੍ਰਾਪਤ ਕਰ ਲਈ ਸੀ। ਉਪਰੋਕਤ ਮੀਟਿੰਗ ਦੌਰਾਨ ਉਹਨਾਂ ਨੂੰ ਢਾਕਾ, ਚਿਟਾਗੰਗ ਤੇ ਮੈਮਨ ਸਿੰਘ ਵਿਚਲੇ ਗੁਰਦੁਆਰਿਆਂ ਦੇ ਦਰਸ਼ਨ ਕਰਨ ਦਾ ਮੌਕਾ ਮਿਲ ਗਿਆ। ਵਾਪਿਸ ਭਾਰਤ ਆ ਕੇ ਉਹਨਾਂ ਨੇ ਬੰਗਲਾ ਦੇਸ਼ ਦੇ ਗੁਰਧਾਮਾਂ ਸੰਬੰਧੀ ਲੇਖ ਲਿਖਿਆ ਜੋ ੧੩ ਕਿਸ਼ਤਾਂ ਵਿੱਚ 'ਅਜੀਤ' ਅਖਬਾਰ ਵਿੱਚ ਛੱਪਿਆ। ਇਹੀ ਲੇਖ ਬੰਗਲਾ ਦੇਸ਼ ਗੁਰਧਾਮਾਂ ਦੀ ਯਾਤਰਾ ਦਾ ਸਬੱਬ ਬਣਿਆ। ਸ.ਧਨੋਆ ਦੇ ਮਨ ਵਿੱਚ ਸੰਕਲਪ ਹੋਇਆ ਕਿ ਜਿਵੇਂ ਸਿੱਖ ਸੰਗਤਾਂ ਪਾਕਿਸਤਾਨ ਵਿਚਲੇ ਗੁਰਧਾਮਾਂ ਦੀ ਯਾਤਰਾ ਕਰਨ ਜਾਂਦੀਆਂ ਹਨ ਕਿਉਂ'ਨਾ ਉਵੇਂ ਹੀ ਬੰਗਲਾ ਦੇਸ਼ ਦੇ ਗੁਰਦੁਆਰਿਆਂ ਦੀ ਯਾਤਰਾ ਦਾ ਉਪਰਾਲਾ ਕੀਤਾ ਜਾਵੇ। ਉਹਨਾਂ ਨੇ ਆਪਣੀ ਸਵਰਗਵਾਸੀ ਮਾਤਾ ਅਮਰ ਕੌਰ ਦੇ ਨਾਮ ਤੇ ਮਾਤਾ ਅਮਰ ਕੌਰ ਮੈਮੋਰੀਅਲ ਸੁਸਾਇਟੀ ਪਿੰਡ ਤੇ ਡਾਕਖਾਨਾ ਧਨੋਆ ਤਹਿਸੀਲ ਮੁਕੇਰੀਆਂ ਜਿਲਾ ਹੁਸ਼ਿਆਰਪੁਰ ਰਜਿਸਟਰ ਕਰਾਈ ਅਤੇ ਬੰਗਲਾ ਦੇਸ਼ ਗੁਰਧਾਮ ਯਾਤਰਾ ਲਈ ਜੱਥੇ ਭੇਜਣ ਦਾ ਪ੍ਰੋਗਰਾਮ ਬਣਾਇਆ। ਦਸੰਬਰ ੨੦੧੦ ਤੋਂ ਅਪ੍ਰੈਲ ੨੦੧੨ ਤਕ ਚਾਰ ਜੱਥੇ ਬੰਗਲਾ ਦੇਸ਼ ਦੇ ਗੁਰਦੁਆਰਿਆਂ ਦੀ ਯਾਤਰਾ ਕਰਨ ਲਈ ਭੇਜੇ ਜਾ ਚੁੱਕੇ ਹਨ। ਸੁਸਾਇਟੀ ਵਲੋਂ ਜੁਲਾਈ ੨੦੧੨ ਵਿੱਚ 'ਅਜੀਤ' ਅਖਬਾਰ ਵਿੱਚ ਸੂਚਨਾ ਦਿੱਤੀ ਗਈ ਕਿ ਗੁਰਦੁਆਰਾ ਨਾਨਕ ਸ਼ਾਹੀ ਢਾਕਾ ਵਿੱਚ ਗੁਰੂ ਨਾਨਕ ਦੇਵ ਜੀ ਦੇ ੫੦੦ ਸੌ ਸਾਲਾ ਢਾਕਾ ਆਗਮਨ ਸਮਾਗਮ ੭ ਦਸੰਬਰ ੨੦੧੨ ਨੂੰ ਮਨਾਇਆ ਜਾਏਗਾ ਅਤੇ ਹੋਰ ਗੁਰਧਾਮਾਂ ਦੀ ਯਾਤਰਾ ਕਰਾਈ ਜਾਏਗੀ। ਇਸ ਪ੍ਰੋਗਰਾਮ ਵਿੱਚ ਸ਼ਾਮਲ ਹੋਣ ਲਈ ਸੰਗਤਾਂ ਸ.ਸਤਿਨਾਮ ਸਿੰਘ ਧਨੋਆ ਨਾਲ ਸੰਪਰਕ ਕਰਨ। ਬੰਗਲਾ ਦੇਸ਼ ਗੁਰਦੁਆਰਾ ਪ੍ਰਬੰਧਕ ਕਮੇਟੀ ਢਾਕਾ, ਬੰਗਲਾ ਦੇਸ਼ ਗੁਰਦੁਆਰਾ ਪ੍ਰਬੰਧਕੀ ਬੋਰਡ ਕਲਕੱਤਾ, ਬਾਬਾ ਸੁੱਖਾ ਸਿੰਘ ਕਾਰ ਸੇਵਾ ਵਾਲੇ ਸਰਹਾਲੀ (ਤਰਨਤਾਰਨ) ਅਤੇ ਮਾਤਾ ਅਮਰ ਕੌਰ ਮੈਮੋਰੀਅਲ ਸੁਸਾਇਟੀ ਧਨੋਆ ਵਲੋਂ ਕੀਤੇ ਗਏ ਫੈਸਲੇ ਅਨੁਸਾਰ ੩ ਦਸੰਬਰ ਤੋਂ ੧੯ ਦਸੰਬਰ ੨੦੧੨ ਦਾ ਪੰਜਵੇਂ ਜੱਥਾ ਦਾ ਪ੍ਰੋਗਰਾਮ ਉਲੀਕਿਆ ਗਿਆ। ਯਾਤਰਾ ਤੋਂ ਚਾਰ ਮਹੀਨੇ ਪਹਿਲਾਂ (੩ ਅਗਸਤ) ਨੂੰ ਰੇਲਵੇ ਦੀਆਂ ਸੀਟਾਂ ਬੁੱਕ ਕਰਾਈਆਂ ਗਈਆਂ। ਸਾਰੇ ਪੰਜਾਬ ਵਿਚੋਂ ਲਗਪਗ ੨੫੦ ਮੈਂਬਰ ਯਾਤਰਾ ਵਿੱਚ ਸ਼ਾਮਲ ਹੋਣ ਲਈ ਤਿਆਰ ਹੋ ਗਏ। ਨਵੰਬਰ ਦੇ ਮਹੀਨੇ ਪਾਸਪੋਰਟ ਇੱਕਠੇ ਕਰਕੇ ਵੀਜ਼ੇ ਲੁਆਏ ਗਏ। ਸਾਰੇ ਯਾਤਰੂਆਂ ਨੂੰ ਕਿਹਾ ਗਿਆ ਕਿ ਉਹ ਇਕ ਹਲਕਾ ਕੰਬਲ ਜਾ ਸ਼ਾਲ, ਸਿਰਹਾਣਾ, ਇੱਕ ਚਿੱਟੇ ਰੰਗ ਦਾ ਸੂਟ ਤੇ ਨੀਲੀ ਦਸਤਾਰ/ਦੁਪੱਟਾ ਅਤੇ ਦੁੱਧ ਪਾਊਡਰ (ਲੰਗਰ ਵਾਸਤੇ) ਜਰੂਰ ਲੈਕੇ ਜਾਣ ਬਾਕੀ ਕਪੜੇ ਅਤੇ ਹੋਰ ਸਾਮਾਨ ਆਪਣੀ ਲੋੜ ਅਨੁਸਾਰ ਲੈ ਲੈਣ। ਮਿੱਥੇ ਹੋਏ ਪ੍ਰੋਗਰਾਮ ਅਨੁਸਾਰ ੩ ਦਸੰਬਰ ੨੦੧੨ ਨੂੰ ਜੱਥੇ ਨੂੰ ਪੰਜਾਬ ਮੇਲ ਰਾਹੀਂ ਅੰਮ੍ਰਿਤਸਰ ਸਟੇਸ਼ਨ ਤੋਂ ਰਵਾਨਾ ਕੀਤਾ ਗਿਆ। ਰਸਤੇ ਵਿੱਚ ਕੁਝ ਸੰਗਤਾਂ ਜਲੰਧਰ, ਲੁਧਿਆਣਾ, ਰਾਜਪੁਰਾ ਤੇ ਅੰਬਾਲਾ ਤੋਂ ਵੀ ਸ਼ਾਮਲ ਹੋਈਆਂ। ਸ੍ਰੀ ਗੁਰੂ ਸਿੰਘ ਸਭਾ ਰਾਜਪੁਰਾ ਵੱਲੋਂ ਸਟੇਸ਼ਨ ਤੇ ਲੰਗਰ ਦੀ ਸੇਵਾ ਕੀਤੀ ਗਈ। ੪ ਦਸੰਬਰ ਦੁਪਹਿਰ ਨੂੰ ਲੰਗਰ ਦੀ ਸੇਵਾ ਲਖਨਊ ਦੀਆਂ ਸੰਗਤਾਂ ਅਤੇ ਰਾਤ ਦੀ ਸੇਵਾ ਬਨਾਰਸ ਦੀਆਂ ਸੰਗਤਾਂ ਵਲੋਂ ਕੀਤੀ ਗਈ। ਬਨਾਰਸ ਤੋਂ ਦਸ ਸਿੰਘਾਂ ਦਾ ਜੱਥਾ ਵੀ ਯਾਤਰਾ ਵਿੱਚ ਸ਼ਾਮਲ ਹੋਇਆ। ੫ ਦਸੰਬਰ ਸਵੇਰੇ ਹਾਵੜਾ ਸਟੇਸ਼ਨ ਪਹੁੰਚਣ ਤੇ ਕਲਕੱਤੇ ਦੀਆਂ ਸੰਗਤਾਂ ਵਲੋਂ ਜੱਥੇ ਦਾ ਭਰਪੂਰ ਸਵਾਗਤ

ਕੀਤਾ ਗਿਆ। ਬੱਸਾਂ ਰਾਹੀਂ ਜੱਥੇ ਨੂੰ ਗੁਰਦੁਆਰਾ ਸਿੱਖ ਸੰਗਤ, ੧੨ ਮੁਖਰਾਮ ਕਨੌਰੀਆ ਰੋਡ ਹਾਵੜਾ ਲਿਜਾਇਆ ਗਿਆ। ਜਿੱਥੇ ਕਿ ਵੱਡੇ ਹਾਲ ਕਮਰਿਆਂ ਵਿੱਚ ਸਾਫ ਸੁਥਰੇ ਬਿਸਤਰੇ ਲੱਗੇ ਹੋਏ ਸਨ ਤੇ ਚਾਹ ਦਾ ਲੰਗਰ ਤਿਆਰ ਸੀ। ਸੰਗਤਾਂ ਨੇ ਚਾਹ ਪਾਣੀ ਛਕ ਕੇ ਥੋੜਾ ਆਰਾਮ ਕਰਕੇ, ਇਸ਼ਨਾਨ ਕੀਤਾ ਅਤੇ ਦੁਪਹਿਰ ਦਾ ਪਰਸ਼ਾਦਾ ਛੱਕਿਆ।

ਸ਼ਾਮ ਵੇਲੇ ਸੰਗਤਾਂ ਨੇ ਇਤਿਹਾਸਕ ਗੁਰਦੁਆਰਾ ਬੜੀ ਸੰਗਤ ਕਲਕੱਤਾ ਦੇ ਦਰਸ਼ਨ ਕੀਤੇ। ਇਸ ਅਸਥਾਨ ਨੂੰ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੀ ਪਵਿੱਤਰ ਚਰਨ ਕਮਲਾਂ ਦੀ ਛੂਹ ਪ੍ਰਾਪਤ ਹੈ। ਗੁਰੂ ਨਾਨਕ ਦੇਵ ਜੀ ਆਸਾਮ ਦੀ ਯਾਤਰਾ ਤੋਂ ਬਾਅਦ ਚਲਦੇ ਚਲਦੇ ਪੂਰਬੀ ਸਮੁੰਦਰ ਦੇ ਕਿਨਾਰੇ ਰਤਨਾਖਲੀ ਸ਼ਹਿਰ ਆ ਪਹੁੰਚੇ। ਫਿਰ ਪਦਮਾ ਨਦੀ ਪਾਰ ਕਰਕੇ ਫਰੀਦਪੁਰ, ਕਸਬਪੁਰ ਬਾਰ ਵਸਤਾਦਿਕ ਚਵੀਆਂ ਪਰਗਣਿਆਂ ਵਿਚੋਂ ਦੀ ਹੁੰਦੇ ਹੋਏ ਬੰਗਲਾ ਦੇਸ਼ ਦੀ ਰਾਜਧਾਨੀ ਕ੍ਰਿਸ਼ਨ ਨਗਰ ਆ ਪਹੁੰਚੇ। ਉਥੋਂ ਚਲਕੇ ਜਨਵਰੀ ੧੫੧੦ ਨੂੰ ਕਲੱਕਤਾ ਪਹੁੰਚੇ ਜੋ ਕਿ ਉਸ ਵੇਲੇ ਤਿੰਨ ਛੋਟੇ ਛੋਟੇ ਪਿੰਡਾਂ (ਸੂਤਾਨਤੀ, ਖਲਕਤਾ ਅਤੇ ਗੋਬਿੰਦ ਪੁਰ) ਦੇ ਰੂਪ ਵਿੱਚ ਵਸਿਆ ਸੀ। ਇਥੋਂ ਦੀ ਕੁਲ ਆਬਾਦੀ ੨੫੦ ਦੇ ਲਗਪਗ ਸੀ। ਗੁਰੂ ਜੀ ਨੇ ਹੁਗਲੀ ਨਦੀ ਦੇ ਕੰਢੇ ਉਤਾਰਾ ਕੀਤਾ ਰਾਜਾ ਛੰਦ ਸਿੰਘ ਦਾ ਦੀਵਾਨ ਗੁਰੂ ਜੀ ਨੂੰ ਸੁਖਪਾਲ (ਬੈਲ ਗੱਡੀ) ਵਿੱਚ ਬਿਠਾ ਕੇ ਰਾਜੇ ਪਾਸ ਲੈ ਗਿਆ। ਰਾਜੇ ਨੇ ਜੋ ਕਿ ਉਸ ਵੇਲੇ ਬੀਮਾਰ ਸੀ ਗੁਰੂ ਚਰਨਾਂ ਵਿੱਚ ਦੇਹ ਆਰੋਗਤਾ ਵਾਸਤੇ ਬੇਨਤੀ ਕੀਤੀ। ਗੁਰੂ ਨਾਨਕ ਦੇਵ ਜੀ ਨੇ ਸ਼ਬਦ ਗਾਇਆ "ਭੈਰਉ ਅਸਟਪਦੀਆ ਮਹਲਾ ੧ ਘਰੁ ੨ ੧ਓ ਸਤਿਗੁਰ ਪ੍ਰਸਾਦਿ ॥ ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥ ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥੧॥" (ਅੰਗ-੧੧੫੩) ਹੋਰ ਸ਼ਬਦ ਗਾਇਨ ਕੀਤਾ "ਬਸੰਤੁ ਮਹਲਾ ੧ ॥ ਚੰਚਲੁ ਚੀਤੁ ਨ ਪਾਵੈ ਪਾਰਾ ॥ ਆਵਤ ਜਾਤ ਨ ਲਾਗੈ ਬਾਰਾ ॥ ਦੂਖੁ ਘਣੋ ਮਰੀਐ ਕਰਤਾਰਾ ॥ ਬਿਨੁ ਪ੍ਰੀਤਮ ਕੋ ਕਰੈ ਨ ਸਾਰਾ ॥੧॥" (ਅੰਗ-੧੧੮੯) ਰਾਜਾ ਸੁਣ ਕੇ ਨਿਹਾਲ ਹੋਇਆ। ਇਸ ਅਸਥਾਨ ਤੇ ਅੱਜ ਕਲ ਸੱਤ ਮੰਜਲਾ ਗੁਰਦੁਆਰਾ 'ਬੜੀ ਸੰਗਤ' ਸੁਭਾਇਮਾਨ ਹੈ। ਭਾਈ ਅਲਮਸਤ ਜੀ ਨੇ ਛੇਵੇਂ ਪਾਤਸ਼ਾਹ ਦੇ ਸਮੇਂ ਇਸ ਅਸਥਾਨ ਨੂੰ ਸਿੱਖੀ ਪ੍ਰਚਾਰ ਦਾ ਕੇਂਦਰ ਸਥਾਪਿਤ ਕੀਤਾ ਸੀ। ਗੁਰੂ ਨਾਨਕ ਦੇਵ ਜੀ ਨੇ ਸਾਰੀ ਸੰਗਤ ਨੂੰ ਉਪਦੇਸ਼ ਕਰਕੇ ਦੁਰਗਾ ਪੂਜਾ ਤੋਂ ਹਟਾ ਕੇ ਪਰਮਾਤਮਾ ਦੀ ਭਗਤੀ ਦਾ ਮਾਰਗ ਦੱਸਿਆ। ਇਕ ਦਿਨ ਇਕ ਸੰਨਿਆਸੀ ਜਿਸ ਦੀਆਂ ਵੱਡੀਆ ਵੱਡੀਆ ਜਟਾਂ ਸਨ, ਸਰੀਰ ਤੇ ਭਸਮ ਲਗਾਈ ਹੋਈ ਸੀ ਗੁਰੂ ਜੀ ਨੂੰ ਕਹਿਣ ਲੱਗਾ ਤੁਸੀਂ ਕੌਣ ਹੋ ਜਿਸ ਨੇ ਆ ਕੇ ਰਾਮ, ਬਿਸ਼ਨ ਅਤੇ ਮਹਾਦੇਵ ਦੀ ਸੇਵਾ ਭੁਲਾ ਦਿੱਤੀ ਹੈ। ਤਦ ਗੁਰੂ ਜੀ ਨੇ ਉਸ ਪਰਥਾਇ ਸ਼ਬਦ ਉਚਾਰਿਆ "ਭੈਰਉ ਮਹਲਾ ੧ ॥ ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥ ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ ॥੧॥" (ਅੰਗ-੧੧੨੭) ਸੰਨਿਆਸੀ ਗੁਰ ਉਪਦੇਸ਼ ਸੁਣ ਕੇ ਬਾਬੇ ਦਾ ਸਿੱਖ ਬਣਿਆ। ਬਾਅਦ ਵਿੱਚ ਰਾਜੇ ਛੰਦ ਸਿੰਘ ਦੇ ਪੜਪੋਤਰੇ ਰਾਜਾ ਹਜ਼ੂਰੀਆ ਸਿੰਘ ਦੇ ਸਮੇਂ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਅਪ੍ਰੈਲ ੧੬੬੮ ਵਿੱਚ ਇਸ ਅਸਥਾਨ ਤੇ ਉਤਾਰਾ ਕੀਤਾ। ਰਾਜੇ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸੰਗਤਾਂ ਨੂੰ ਤਾਰਦੇ ਹੋਏ ਉਪਦੇਸ਼ ਦਿਤਾ। "੧ਓ ਸਤਿਗੁਰ ਪ੍ਰਸਾਦਿ ॥ ਰਾਗੁ ਬਿਹਾਗੜਾ ਮਹਲਾ ੯ ॥ ਹਰਿ ਕੀ ਗਤਿ ਨਹਿ ਕੋਊ ਜਾਨੈ ॥ ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥੧॥" (ਅੰਗ-੫੩੭)

੫ ਦਸੰਬਰ ਦੀ ਰਾਤ ਨੂੰ ਗੁਰਦੁਆਰਾ ਸਿੱਖ ਸੰਗਤ ਹਾਵੜਾ ਵਿੱਚ ਜੱਥੇ ਦੇ ਸਨਮਾਨ ਵਜੋਂ ਵਿਸ਼ੇਸ਼ ਦੀਵਾਨ ਸਜਾਇਆ ਗਿਆ। ਗੁਰਬਾਣੀ ਦਾ ਕੀਰਤਨ ਹੋਇਆ। ਸ.ਬਚਨ ਸਿੰਘ 'ਸਰਲ' ਪਰਧਾਨ ਗੁਰਦੁਆਰਾ ਕਮੇਟੀ ਨੇ ਜੱਥੇ ਨੂੰ ਜੀ ਆਇਆਂ ਆਖਦੇ ਹੋਏ ਯਾਤਰਾ ਦੇ ਅਗਲੇ ਪੜਾਅ ਬਾਰੇ ਅਤੇ ਕਲਕੱਤੇ ਦੀਆਂ ਸਿੱਖ ਸੰਗਤਾਂ ਬਾਰੇ ਚਾਨਣਾ ਪਾਇਆ। ਇਸ ਦੀਵਾਨ ਵਿੱਚ ਹਾਵੜਾ ਦੇ ਪੁਲਿਸ ਕਮਿਸ਼ਨਰ ਨੇ ਵੀ ਹਾਜਰੀ ਭਰੀ। ਯਾਤਰਾ ਦੀ ਸਫਲਤਾ ਵਾਸਤੇ ਅਰਦਾਸ ਕੀਤੀ ਗਈ। ੬ ਦਸੰਬਰ ਸਵੇਰੇ ੭ ਵਜੇ ਜੱਥਾ ਬਸਾਂ ਰਾਹੀਂ ਢਾਕਾ ਲਈ ਰਵਾਨਾ ਹੋਇਆ। ਰਸਤੇ ਵਿੱਚ ਗੁਰਦੁਆਰਾ ਡਮ ਡਮ ਦੀ ਸੰਗਤ ਵਲੋਂ ਦੁਪਹਿਰ ਦਾ ਖਾਣਾ ਪੈਕ ਕਰਕੇ ਵਰਤਾਇਆ ਗਿਆ। ਤਿੰਨ ਘੰਟੇ ਦੇ ਸਫਰ ਤੋਂ ਬਾਅਦ ਬੰਗਲਾ ਦੇਸ਼ ਦਾ ਬਾਰਡਰ ਆ ਗਿਆ। ਦੋ ਘੰਟੇ ਦੀ ਜਾਂਚ ਪੜਤਾਲ ਤੋਂ ਫਾਰਿਗ ਹੋ ਕੇ ਤਕਰੀਬਨ ਸਾਢੇ ੧੨ ਵਜੇ ਬੰਗਲਾ ਦੇਸ਼ ਵਿੱਚ ਦਾਖਲ ਹੋ ਕੇ ਅਗਲਾ ਸਫਰ ਸ਼ੁਰੂ ਹੋਇਆ। ਸੜਕ ਦੇ ਦੋਹੀ ਪਾਸੀਂ ਦੂਰ ਦੂਰ ਤਕ ਜੀਰੀ, ਹਲਦੀ, ਸਰੋਂ, ਗੋਭੀ, ਟਮਾਟਰ, ਬੈਗਣ, ਕਮਾਦ ਤੇ ਕਿਤੇ ਕਿਤੇ ਕਣਕ ਦੀ ਫਸਲ ਦਿਖਾਈ ਦਿੱਤੀ। ਕੇਲਾ, ਨਾਰੀਅਲ, ਬਾਂਸ, ਤਾੜ, ਅਤੇ ਸਰੀਂਹ ਦੇ ਬੂਟੇ ਵੀ ਲਹਿਰਾ ਰਹੇ ਸਨ। ਤਿੰਨ ਕੁ ਵਜੇ ਚਾਹ ਪਾਣੀ ਪੀਣ ਲਈ ਇਕ ਹੋਟਲ ਤੇ ਰੁਕੇ।

ਇਸ ਹੋਟਲ ਜਾਂ ਹੋਰ ਥਾਂਵਾ ਦਾ ਕੋਈ ਥਹੁ ਪਤਾ ਨਹੀਂ ਲਗ ਰਿਹਾ ਸੀ ਕਿਉਂਕਿ ਸਾਈਨ ਬੋਰਡ ਕੇਵਲ ਬੰਗਲਾ ਭਾਸ਼ਾ ਵਿੱਚ ਹੀ ਲਿਖੇ ਹੋਏ ਸਨ। ਸ਼ਾਮੀ ੭ ਵਜੇ ਦੇ ਕਰੀਬ ਪਦਮਾ ਨਦੀ ਦੇ ਕੰਢੇ ਪਹੁੰਚੇ। ਇਸ ਨਦੀ ਉਤੇ ਕੋਈ ਪੁਲ ਨਹੀਂ ਹੈ ਅਤੇ ਸਮੁੰਦਰੀ ਜਹਾਜ (ਫੈਰੀ) ਰਾਹੀਂ ਪਾਰ ਜਾਣਾ ਪੈਂਦਾ ਹੈ। ਇਸ ਨੂੰ ਪਾਰ ਕਰਨ ਲਈ ਤਕਰੀਬਨ ਇੱਕ ਘੰਟਾ ਲੱਗ ਗਿਆ। ਫਿਰ ਅਗਲਾ ਸਫਰ ਤਹਿ ਕਰਦੀਆਂ ਹੋਈਆਂ ਸੰਗਤਾਂ ੧੦ ਵਜੇ ਗੁਰਦੁਆਰਾ ਨਾਨਕ ਸ਼ਾਹੀ ਢਾਕਾ ਪਹੁੰਚੀਆਂ। ਇੱਥੇ ਜੱਥੇ ਦੀ ਰਿਹਾਇਸ਼ ਅਤੇ ਲੰਗਰ ਦਾ ਚੰਗਾ ਪ੍ਰਬੰਧ ਕੀਤਾ ਹੋਇਆ ਸੀ। ਸ.ਸਤਿਨਾਮ ਸਿੰਘ ਜੀ ਧਨੋਆ ਤੇ ਲੋਕਲ ਸੰਗਤ ਨੇ ਗੁਰਦੁਆਰਾ ਸਾਹਿਬ ਦੇ ਗੇਟ ਤੇ ਜੱਥੇ ਦਾ ਸੁਆਗਤ ਕੀਤਾ। ਗਿਆਨੀ ਗੁਰਬਚਨ ਸਿੰਘ ਜੀ ਜੱਥੇਦਾਰ ਅਕਾਲ ਤਖਤ ਸਾਹਿਬ, ਗਿਆਨੀ ਇਕਬਾਲ ਸਿੰਘ ਜੱਥੇਦਾਰ ਤਖਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ, ਸੰਤ ਬਲਬੀਰ ਸਿੰਘ ਜੀ ਸੀਚੇਵਾਲ, ਸੰਤ ਦਇਆ ਸਿੰਘ ਟਾਹਲੀ ਸਾਹਿਬ ਵਾਲੇ ਅਤੇ ਬਾਬਾ ਹਾਕਮ ਸਿੰਘ ਕਾਰ ਸੇਵਾ ਵਾਲੇ ਵੀ ਗੁਰਦੁਆਰਾ ਸਾਹਿਬ ਪਹੁੰਚੇ ਹੋਏ ਸਨ। ਸੰਗਤਾਂ ਨੇ ਲੰਗਰ ਛਕ ਕੇ ਰਾਤ ਵਿਸ਼ਰਾਮ ਕੀਤਾ। ੭ ਦਸੰਬਰ ਨੂੰ ਸਵੇਰੇ ਗੁਰਦੁਆਰਾ ਨਾਨਕ ਸ਼ਾਹੀ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਾਇਆ ਗਿਆ, ਉਪਰੰਤ ਹਾਲ ਵਿੱਚ ਦੀਵਾਨ ਸਜਿਆ ਜਿਸ ਵਿੱਚ ਪੰਜਾਬੀ ਸੰਗਤ, ਲੋਕਲ ਸੰਗਤ (ਵੱਖ ਵੱਖ ਧਰਮ ਤੇ ਜਾਤੀਆਂ ਦੇ ਲੋਕ) ਸ਼ਾਮਿਲ ਹੋਏ। ਸ.ਸਤਿਨਾਮ ਸਿੰਘ ਧਨੋਆ ਨੇ ਸਟੇਜ ਸਕੱਤਰ ਦੀ ਸੇਵਾ ਬਾਖੂਬੀ ਨਿਭਾਈ। ਯਾਤਰੀ ਪ੍ਰੇਮੀਆਂ, ਲੋਕਲ ਸੰਗਤ ਅਤੇ ਸਿਖ ਸੰਗਤ ਹਾਵੜਾ ਦੇ ਰਾਗੀ ਜੱਥੇ ਨੇ ਮਨੋਹਰ ਗੁਰਬਾਣੀ ਕੀਰਤਨ ਕੀਤਾ।

ਜੱਥੇਦਾਰ ਗਿਆਨੀ ਗੁਰਬਚਨ ਸਿੰਘ ਜੀ ਨੇ ਸੰਗਤ ਨੂੰ ਸੰਬੋਧਤ ਹੁੰਦਿਆਂ ਕਿਹਾ ਕਿ ਤੁਸੀਂ ਬਹੁਤ ਵਡਭਾਗੇ ਹੋ ਜਿਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੰਗਲਾ ਦੇਸ਼ ਫੇਰੀ ਦੇ ੫੦੦ ਸੌ ਸਾਲ ਪੂਰੇ ਹੋਣ ਦੇ ਸਮਾਗਮ ਵਿੱਚ ਜੁੜਨ ਦਾ ਮੌਕਾ ਮਿਲਿਆ ਹੈ। ਜੱਥੇਦਾਰ ਜੀ ਨੇ ਕਿਹਾ ਜਦੋਂ ਮੈਂ ਗੁਰਦੁਆਰਾ ਨਾਨਕ ਸ਼ਾਹੀ ਵਿੱਚ ਮੱਥਾ ਟੇਕਿਆ ਤਾਂ ਇਉਂ ਮਹਿਸੂਸ ਹੋਇਆ ਜਿਵੇਂ ਕਿ ਮੈਂ ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਵਿੱਚ ਮੱਥਾ ਟੇਕ ਰਿਹਾ ਹੋਵਾਂ। ਜੱਥੇਦਾਰ ਜੀ ਨੇ ਵਿਸ਼ਵਾਸ਼ ਪ੍ਰਗਟ ਕੀਤਾ ਕਿ ਬੰਗਲਾ ਦੇਸ਼ ਗੁਰਧਾਮਾਂ ਦੇ ਦਰਸ਼ਨ ਕਰਨ ਲਈ ਸੰਗਤਾਂ ਦੀ ਆਮਦ ਦਿਨੋਂ ਦਿਨ ਵਧੇਗੀ। ਉਹਨਾਂ ਨੇ ਕਾਰ ਸੇਵਾ ਵਾਲੇ ਜੱਥੇ ਨੂੰ ਪੂਰਨ ਸਹਿਯੋਗ ਦੇਣ ਦਾ ਭਰੋਸਾ ਦਿੱਤਾ। ਗਿਆਨੀ ਇਕਬਾਲ ਸਿੰਘ ਜੀ ਨੇ ਕਾਰ ਸੇਵਾ ਸੰਪਰਦਾਇ ਅਤੇ ਸਥਾਨਕ ਪ੍ਰਬੰਧਕ ਕਮੇਟੀ ਦੇ ਕੰਮ ਦੀ ਪ੍ਰਸੰਸਾ ਕੀਤੀ। ਸੰਤ ਸੀਚੇਵਾਲ, ਬਾਬਾ ਦਇਆ ਸਿੰਘ, ਮਾਸਟਰ ਜਗੀਰ ਸਿੰਘ ਮੈਂਬਰ ਸ੍ਰੋ.ਗੁ.ਪ੍ਰ.ਕਮੇਟੀ (ਹਿਮਾਚਲ ਪ੍ਰਦੇਸ) ਸਾਬਕਾ ਮੈਂਬਰ ਹਰਦਿਆਲ ਸਿੰਘ ਸੁਰ ਸਿੰਘ, ਬਚਨ ਸਿੰਘ ਸਰਲ ਅਤੇ ਸਤਿਨਾਮ ਸਿੰਘ ਧਨੋਆ ਨੇ ਵੀ ਸੰਗਤਾਂ ਨੂੰ ਸੰਬੋਧਨ ਕੀਤਾ। ਢਾਕਾ ਯੂਨੀਵਰਸਿਟੀ 'ਚ ਸਭਿਆਚਾਰ ਅਤੇ ਧਰਮ ਵਿਭਾਗ ਦੇ ਮੁਖੀ ਡਾ.ਕਾਜੀ ਨੂਰਲ ਇਸਲਾਮ ਨੇ ਗੁਰੂ ਨਾਨਕ ਦੇਵ ਜੀ ਨੂੰ ਸ਼ਰਧਾਂਜਲੀ ਭੇਟ ਕਰਦੇ ਹੋਏ ਦੱਸਿਆ ਕਿ ਉਹ ਪਿਛਲੇ ੪੦ ਸਾਲਾਂ ਤੋਂ ਸਿੱਖ ਧਰਮ ਦੀ ਖੋਜ ਕਰ ਰਹੇ ਹਨ। ਉਹਨਾਂ ਨੇ ਮਹਿਸੂਸ ਕੀਤਾ ਹੈ ਕਿ ਵਿਸ਼ਵ ਭਾਈਚਾਰੇ ਅਤੇ ਸ਼ਾਂਤੀ ਵਾਸਤੇ ਗੁਰੂ ਨਾਨਕ ਦੇਵ ਜੀ ਦੇ ਸੰਦੇਸ਼ ਦਾ ਕੋਈ ਬਦਲ ਨਹੀਂ ਹੈ। ਇਸ ਸੰਦੇਸ਼ ਨੂੰ ਦੁਨੀਆਂ ਦੇ ਕੋਨੇ ਕੋਨੇ ਵਿੱਚ ਪਹੁੰਚਾਉਣ ਦੀ ਲੋੜ ਹੈ। ਉਹਨਾਂ ਦੀ ਖਾਹਸ਼ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਯਾਦਗਾਰ ਵਜੋਂ ਯੂਨੀਵਰਸਿਟੀ ਵਿੱਚ ਇੱਕ ਸਰਬ ਧਰਮ ਅਜਾਇਬ ਘਰ ਸਥਾਪਿਤ ਕੀਤਾ ਜਾਵੇ। ਉਹਨਾਂ ਸੰਗਤਾਂ ਨੂੰ ਇਸ ਕਾਰਜ ਲਈ ਲੋੜੀਂਦਾ ਆਰਥਿਕ ਫੰਡ ਇਕੱਠਾ ਕਰਨ ਦੀ ਅਪੀਲ ਕੀਤੀ। ਬਾਬਾ ਹਾਕਮ ਸਿੰਘ ਨੇ ਆਏ ਪਤਵੰਤੇ ਸਜਨਾਂ ਨੂੰ ਸਨਮਾਨਿਤ ਕੀਤਾ।

ਅੱਠ ਦਸੰਬਰ ਨੂੰ ਸਵੇਰੇ ਸੰਗਤਾਂ ਚਿਟੇ ਸੂਟ ਤੇ ਨੀਲੀਆਂ ਦਸਤਾਰਾਂ/ਦੁਪੱਟੇ ਸਜਾ ਕੇ ਗੁਰਦੁਆਰਾ ਸੰਗਤ ਟੋਲਾ ਦੇ ਦਰਸ਼ਨਾਂ ਨੂੰ ਰਵਾਨਾ ਹੋਈਆਂ। ਤਕਰੀਬਨ ਚਾਰ ਕਿਲੋਮੀਟਰ ਸਫਰ ਬਸਾਂ ਰਾਹੀਂ ਕੀਤਾ ਤੇ ਫਿਰ ਨਗਰ ਕੀਰਤਨ ਦੇ ਰੂਪ ਵਿੱਚ ਸਤਿਨਾਮ ਵਾਹਿਗੁਰੂ ਦਾ ਜਾਪ ਕਰਦੇ ਹੋਏ ਗੁਰਦੁਆਰਾ ਸਾਹਿਬ ਪਹੁੰਚੇ। ਦੀਵਾਨ ਸਜਿਆ ਗੁਰਬਾਣੀ ਦਾ ਕੀਰਤਨ ਹੋਇਆ। ਸ.ਬਚਨ ਸਿੰਘ 'ਸਰਲ' ਅਤੇ ਧਨੋਆ ਸਾਹਿਬ ਨੇ ਗੁਰਦੁਆਰਾ ਸਾਹਿਬ ਦੇ ਇਤਿਹਾਸ ਤੇ ਚਾਨਣ ਪਾਇਆ। ਸਥਾਨਕ ਸੰਗਤਾਂ ਨੇ ਬੜੇ ਉਤਸ਼ਾਹ ਨਾਲ ਸੰਗਤਾਂ ਦਾ ਸਵਾਗਤ ਕੀਤਾ ਅਤੇ ਦੁਪਹਿਰ ਦਾ ਲੰਗਰ ਛਕਾਇਆ। ਢਾਕਾ ਦੇ ਲੰਗਰ ਵਿੱਚ ਬਣਦੇ ਚਾਵਲਾਂ ਦਾ ਸੁਆਦ ਚਖਿਆਂ ਹੀ ਪਤਾ ਲਗਦਾ ਹੈ। ਸ਼ਾਮ ਵੇਲੇ ਅਸੀਂ ਉਹ ਸਮਾਰਕ ਦੇਖਿਆ ਜਿੱਥੇ ਕਿ ਪਾਕਿਸਤਾਨੀ ਫੌਜ ਦੇ ਕਮਾਂਡਰ ਜਨਰਲ ਨਿਆਜ਼ੀ ਨੇ ਭਾਰਤੀ ਫੌਜ ਦੇ ਕਮਾਂਡਰ ਜਨਰਲ ਜਗਜੀਤ ਸਿੰਘ ਅਰੋੜਾ ਦੇ ਸਨਮੁਖ ਆਤਮ ਸਮਰਪਣ ਕੀਤਾ ਸੀ। ਇਸ ਦੇ ਨੇੜੇ ਹੀ ਸਟੇਟ ਅਜਾਇਬ ਘਰ ਵੇਖਿਆ, ਜਿਸ ਵਿੱਚ ਬੰਗਲਾ ਦੇਸ਼ ਦੀ ਖੇਤੀ ਬਾੜੀ, ਸੱਨਅਤ, ਸਭਿਆਚਾਰ, ਧਰਮ ਤੇ ਰਾਜ ਪ੍ਰਬੰਧ ਬਾਰੇ ਰੌਚਿਕ ਜਾਣਕਾਰੀ ਦਰਸਾਈ ਹੋਈ ਹੈ। ਇਸ ਦੇ ਲਾਗੇ

ਹੀ ਸਟੇਟ ਲਾਇਬ੍ਰੇਰੀ ਕੋਲ ਪੁਸਤਕ ਪ੍ਰਦਰਸ਼ਨੀ ਵੇਖੀ। ਬੜੀ ਹੈਰਾਨਗੀ ਹੋਈ ਕਿ ਸਾਰੀਆਂ ਪੁਸਤਕਾਂ ਬੰਗਲਾ ਭਾਸ਼ਾ ਦੀਆਂ ਹੀ ਸਨ। ਅਸੀਂ ਪ੍ਰਬੰਧਕਾਂ ਨਾਲ ਗੱਲ ਬਾਤ ਵੀ ਨਹੀਂ ਕਰ ਸਕਦੇ ਸੀ ਕਿਉਂਕਿ ਉਹਨਾਂ ਨੂੰ ਅੰਗ੍ਰੇਜੀ ਨਾਮ ਮਾਤਰ ਹੀ ਆਉਂਦੀ ਸੀ। ਢਾਕਾ ਯੂਨੀਵਰਸਿਟੀ ਜਿਹੜੀ ਕਿ ਗੁਰਦੁਆਰਾ ਨਾਨਕ ਸ਼ਾਹੀ ਦੀ ਜਮੀਨ ਵਿੱਚ ਹੀ ਬਣੀ ਹੋਈ ਹੈ ਦੀ ਨੁਹਾਰ ਵੀ ਵੇਖੀ ਖਾਸ ਕਰਕੇ ਧਰਮ ਅਤੇ ਸੱਭਿਆਚਾਰ ਵਿਭਾਗ ਦੇ ਮੁਖੀ ਡਾ.ਕਾਜੀ ਨੂਰਲ ਇਸਲਾਮ ਨਾਲ ਵਿਚਾਰ ਵਟਾਂਦਰਾ ਕੀਤਾ। ਗੁਰਦੁਆਰਾ ਨਾਨਕ ਸ਼ਾਹੀ ਦੇ ਚਾਰ ਚੁਫੇਰੇ ਬੜੀਆਂ ਚੌੜੀਆਂ ਸੜਕਾਂ ਅਤੇ ਸਾਫ ਸੁਥਰਾ ਇਲਾਕਾ ਹੈ।

ਜੱਥੇ ਦੇ ਮਿੱਥੇ ਪ੍ਰੋਗਰਾਮ ਅਨੁਸਾਰ ੯ ਦਸੰਬਰ ਨੂੰ ਮੈਮਨ ਸਿੰਘ ਅਤੇ ੧੦ ਦਸੰਬਰ ਨੂੰ ਚਿਟਾਗੰਗ ਦੀ ਯਾਤਰਾ ਕਰਨੀ ਸੀ। ਪਰ ਬੰਗਲਾ ਦੇਸ਼ ਵਿੱਚ ਹੜਤਾਲ ਹੋਣ ਕਾਰਨ ਇਹ ਪ੍ਰੋਗਰਾਮ ਕੈਂਸਲ ਕਰਨਾ ਪਿਆ। ਸੰਗਤਾਂ ਨੇ ਢਾਕਾ ਸ਼ਹਿਰ ਦੀ ਸੈਰ ਕੀਤੀ। ਗੁਰਦੁਆਰਾ ਨਾਨਕਸ਼ਾਹੀ ਤੋਂ ਥੋੜ੍ਹੀ ਦੂਰੀ ਤੇ ਹੀ ਕਾਫੀ ਸੁੰਦਰ ਨਿਊ ਮਾਰਕੀਟ ਸਥਾਪਿਤ ਹੈ। ੧੦ ਦਸੰਬਰ ਨੂੰ ਸ਼ਾਮ ਚਾਰ ਵਜੇ ਜੱਥਾ ਵਾਪਸੀ ਸਫਰ ਕਲਕੱਤਾ ਲਈ ਰਵਾਨਾ ਹੋਇਆ ੧੧ ਦਸੰਬਰ ਦੁਪਹਿਰੇ ਗੁਰਦੁਆਰਾ ਸਿੱਖ ਸੰਗਤ ਹਾਵੜਾ ਵਿਖੇ ਪਹੁੰਚ ਕੇ ਲੰਗਰ ਛੱਕਿਆ। ੧੧ ਤੇ ੧੨ ਦਸੰਬਰ ਸੰਗਤਾਂ ਨੇ ਕਲਕੱਤਾ ਸਹਿਰ ਦੀ ਸੈਰ ਕੀਤੀ ਅਤੇ ਹਾਵੜਾ ਬਰਿਜ, ਵਿਕਟੋਰੀਆ-ਮੈਮੋਰੀਅਲ, ਚਿੜੀਆ ਘਰ, ਬਿਰਲਾ ਤਾਰਾ ਮੰਡਲ, ਸਾਇੰਸ ਸਿਟੀ ਅਤੇ ਨਿਊ ਮਾਰਕੀਟ ਵੇਖੀਆਂ। ੧੩ ਦਸੰਬਰ ਨੂੰ ਗੁਰਦੁਆਰਾ ਸਿੱਖ ਸੰਗਤ ਹਾਵੜਾ ਦੀ ਪ੍ਰਬੰਧਕ ਕਮੇਟੀ ਨੇ ਬਜ ਬਜ ਘਾਟ ਦੀ ਯਾਤਰਾ ਦਾ ਪ੍ਰਬੰਧ ਕੀਤਾ। ਬਜਬਜ ਘਾਟ ਹੁਗਲੀ ਨਦੀ ਦੇ ਕੰਢੇ ਤੇ ਉਹ ਅਸਥਾਨ ਹੈ ਜਿੱਥੇ ੨੯ ਸਤੰਬਰ ੧੯੧੪ ਨੂੰ ਇਤਿਹਾਸਕ ਕਾਮਾ ਗਾਟਾ ਮਾਰੂ ਜਹਾਜ਼ ਪਹੁੰਚਿਆ ਸੀ। ਇਸ ਜਹਾਜ ਵਿੱਚ ਕੁਲ ੩੨੧ ਯਾਤਰੂ ਸਵਾਰ ਸਨ। ਇਸ ਦੀ ਅਗਵਾਈ ਬਾਬਾ ਗੁਰਦਿੱਤ ਸਿੰਘ ਜੀ ਕਰ ਰਹੇ ਸਨ। ਅੰਗ੍ਰੇਜ ਸਰਕਾਰ ਨੇ ਕਿਹਾ ਕਿ ਯਾਤਰੂ ਕਲਕੱਤੇ ਵਿੱਚ ਨਹੀਂ ਠਹਿਰ ਸਕਦੇ ਉਹ ਸਿੱਧੇ ਪੰਜਾਬ ਜਾਣ। ਯਾਤਰੀਆਂ ਨੇ ਇਸ ਦਾ ਵਿਰੋਧ ਕੀਤਾ। ਗਲਬਾਤ ਚੱਲਦੇ ਚੱਲਦੇ ਸ਼ਾਮ ਪੈ ਗਈ। ਸੰਗਤ ਨੇ ਰਹਿਰਾਸ ਸਾਹਿਬ ਦਾ ਪਾਠ ਸ਼ੁਰੂ ਕੀਤਾ। ਅੰਗਰੇਜੀ ਪੁਲਿਸ ਨੇ ਬਾਬਾ ਗੁਰਦਿਤ ਸਿੰਘ ਨੂੰ ਘਸੀਟ ਕੇ ਜਬਰਦਸਤੀ ਉਠਾਉਣਾ ਚਾਹਿਆ ਜਿਸ ਕਰਕੇ ਹੱਥੋ ਪਾਈ ਹੋਣ ਤੇ ਪੁਲਿਸ ਨੇ ਗੋਲੀ ਚਲਾ ਦਿੱਤੀ। ੨੦ ਕੁ ਸਿੰਘ ਸਹੀਦ, ੨੧ ਫੱਟੜ, ੨੯ ਭਗੌੜੇ, ੬੨ ਪੰਜਾਬ ਭੇਜੇ ਗਏ ਅਤੇ ੨੧੧ (ਸਮੇਤ ੨੧ ਫਟੜਾਂ) ਗਰਿਫਤਾਰ ਕੀਤੇ ਗਏ। ਬਾਬਾ ਗੁਰਦਿਤ ਸਿੰਘ ਜੀ ਨੱਠਣ ਵਿੱਚ ਕਾਮਯਾਬ ਹੋ ਗਏ ਅਤੇ ੭ ਸਾਲ ਰੂਪੋਸ਼ ਰਹੇ। ਬਾਅਦ ਵਿੱਚ ਸੰਨ ੧੯੨੧ ਨੂੰ ਉਨ੍ਹਾਂ ਨੇ ਨਨਕਾਣਾ ਸਾਹਿਬ ਵਿੱਚ ਆਤਮ ਸਮਰਪਣ ਕੀਤਾ। ਬਜਬਜ ਘਾਟ ਤੇ ਸ਼ਹੀਦੀ ਸਮਾਰਕ (ਸ਼ਹੀਦੀ ਮੀਨਾਰ) ਕਾਇਮ ਕੀਤਾ ਗਿਆ ਹੈ ਜਿਸ ਉੱਤੇ ਸ਼ਹੀਦਾਂ ਦੇ ਨਾਲ ਲਿਖੇ ਹੋਏ ਹਨ।

ਇਸ ਸਮਾਰਕ ਤੋਂ ਥੋੜੀ ਦੂਰੀ ਉੱਤੇ ਹੀ ਸ਼ਹੀਦਾਂ ਦੀ ਯਾਦਗਾਰ ਵਜੋਂ ਗੁਰਦੁਆਰਾ ਸ਼ਹੀਦ ਗੰਜ ਕੌਮਾ ਗਾਟਾ ਮਾਰੂ ਬਜਬਜ ਕਾਇਮ ਹੈ। ਇਹ ਗੁਰਦੁਆਰਾ ਸੰਨ ੧੯੯੭ ਵਿੱਚ ਹੋਂਦ ਵਿੱਚ ਆਇਆ। ਹਰੇਕ ਸਾਲ ੨੯ ਸਤੰਬਰ ਨੂੰ ਦੀਵਾਨ ਸਜਾ ਕੇ ਸ਼ਹੀਦਾਂ ਨੂੰ ਸਰਧਾਂਜਲੀ ਭੇਟ ਕੀਤੀ ਜਾਂਦੀ ਹੈ। ਗੁਰਦੁਆਰਾ ਕਮੇਟੀ ਨੇ ਸੰਗਤਾਂ ਦਾ ਭਰਪੂਰ ਸੁਆਗਤ ਕੀਤਾ ਅਤੇ ਚਾਹ ਪਾਣੀ ਦੀ ਸੇਵਾ ਕੀਤੀ। ਵਾਪਿਸ ਗੁਰਦੁਆਰਾ ਹਾਵੜਾ ਪਹੁੰਚ ਕੇ ਸੰਗਤਾਂ ਨੇ ਲੰਗਰ ਛਕਿਆ ਅਤੇ ਆਪਣਾ ਬੋਰੀ ਬਿਸਤਰਾ ਬੰਨ੍ਹ ਲਿਆ। ਗੁਰਦੁਆਰਾ ਸਾਹਿਬ ਵਿੱਚ ਦੀਵਾਨ ਸਜਿਆ ਜੱਥੇ ਵੱਲੋਂ ਕਲਕੱਤਾ ਦੀ ਸੰਗਤ ਖਾਸ ਤੌਰ ਤੇ ਸ.ਬਚਨ ਸਿੰਘ ਸਰਲ ਅਤੇ ਪ੍ਰਬੰਧਕ ਕਮੇਟੀ ਦਾ ਧੰਨਵਾਦ ਕੀਤਾ ਗਿਆ। ਸਰਲ ਜੀ ਨੇ ਸੰਗਤਾਂ ਨੂੰ ਅਪੀਲ ਕੀਤੀ ਕਿ ਵਾਪਿਸ ਪੰਜਾਬ ਜਾ ਕੇ ਹੋਰ ਸੰਗਤਾਂ ਨੂੰ ਬੰਗਲਾ ਦੇਸ਼ ਦੇ ਗੁਰਦੁਆਰਿਆਂ ਦੇ ਦਰਸ਼ਨ ਕਰਨ ਲਈ ਉਤਸ਼ਾਹਿਤ ਕੀਤਾ ਜਾਵੇ। ਉਪਰੰਤ ਰਵਾਨਗੀ ਦੀ ਅਰਦਾਸ ਕੀਤੀ ਗਈ ਅਤੇ ਸੰਗਤਾਂ ਬੱਸਾਂ ਤੇ ਸਵਾਰ ਹੋ ਕੇ ਹਾਵੜਾ ਰੇਲਵੇ ਸਟੇਸ਼ਨ ਪਹੁੰਚ ਗਈਆਂ। ਰੇਲਵੇ ਸ਼ਟੇਸ਼ਨ ਤੇ ਹੀ ਸੰਗਤਾਂ ਨੂੰ ਲੰਗਰ ਵਰਤਾਇਆ ਗਿਆ। ਜੱਥੇ ਦੇ ਕੁਝ ਮੈਂਬਰ ਕਲਕੱਤੇ ਤੋਂ ਜਗਨ ਨਾਥ ਪੁਰੀ ਤੇ ਕਟਕ ਵਿਚਲੇ ਗੁਰੂ ਨਾਨਕ ਪਾਤਸ਼ਾਹ ਦੇ ਅਸਥਾਨਾਂ ਦੇ ਦਰਸ਼ਨ ਕਰਨ ਲਈ ਵਿਦਾ ਹੋਏ। ਬਾਕੀ ਜੱਥਾ ਪੰਜਾਬ ਮੇਲ ਰਾਹੀਂ ਵਾਪਸੀ ਸਫ਼ਰ ਲਈ ਰਵਾਨਾ ਹੋਇਆ। ਕਾਫੀ ਸੰਗਤ ਨੇ ੧੪ ਦਸੰਬਰ ਸਵੇਰੇ ਪਟਨਾ ਸਾਹਿਬ ਉੱਤਰ ਕੇ ਤਖਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਦੇ ਦਰਸ਼ਨ ਕੀਤੇ। ਦਿਨ ਭਰ ਪਟਨਾ ਸਾਹਿਬ ਦੇ ਗੁਰੂ ਅਸਥਾਨਾਂ ਜਿਵੇਂ ਕਿ ਕੰਗਣ ਘਾਟ, ਮੈਣੀ ਸੰਗਤ, ਗਊ ਘਾਟ, ਹਾਂਡੀ ਸਾਹਿਬ ਅਤੇ ਗਰੂ ਕਾ ਬਾਗ ਦੀ ਯਾਤਰਾ ਕੀਤੀ। ਰਾਤ ਵਿਸਰਾਮ ਕਰਕੇ ੧੫ ਦਸੰਬਰ ਦੀ ਸਵੇਰ ਨੂੰ ਫਿਰ ਪੰਜਾਬ ਮੇਲ ਵਿੱਚ ਸੁਆਰ ਹੋ ਕੇ ਆਪਣੇ ਆਪਣੇ ਟਿਕਾਣਿਆਂ 'ਤੇ ਪਹੁੰਚਣ ਲਈ ਚਲ ਪਏ।

98781-49511

———0———

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ।
ਫੋਨ ਨੰ: 0172-5072937

ਪਰ ਕਿੰਨਾ ਕੁ ਚਿਰ ਸਹਾਰੇ ਬਾਬਾ ਫਰੀਦ ਜੀ ਨੇ ਸੱਚ ਕਿਹਾ ਹੈ।

**"ਫਰੀਦਾ ਮੌਤੋਂ ਭੁੱਖ ਬੁਰੀ**
**ਰਾਤੀਂ ਸੁੱਤੇ ਖਾ ਕੇ ਦਿਨੇ ਸਿਰ ਖਲੀ।"**

ਕਬੀਰ ਜੀ ਨੇ ਤਾਂ ਪ੍ਰਮਾਤਮਾ ਨੂੰ ਸਿੱਧਾ ਹੀ ਆਖ ਦਿੱਤਾ ਸੀ:

**"ਭੂਖੇ ਭਗਤ ਨ ਕੀਜੈ ਯਹ ਮਾਲਾ ਅਪਨੀ ਲੀਜੈ।"**

ਧੰਨੇ ਭਗਤ ਨੇ ਵੀ ਮੰਗ ਮੰਗ ਲਈ ਸੀ।

**"ਦਾਲ ਸੀਧਾ ਮਾਂਗੋ ਘੀਉ॥ ਹਮਰਾ ਖੁਸ਼ੀ ਕਰੈ ਨਿਤ ਜੀਉ।"**

ਇਸ ਬਿਚਾਰੇ ਕਰੀਮ ਖਾਂ ਨੇ ਇਕ ਨਹੀਂ, ਦੋ ਨਹੀਂ, ਪੂਰੇ ਸੱਤ ਦਿਨ ਭੁਖਿਆਂ ਲੰਘਾਏ। ਹੁਣ ਤਾਂ ਜੰਘਾਂ ਵੀ ਨਹੀਂ ਟੁਰਦੀਆਂ। ਥੱਕ ਟੁੱਟ ਕੇ ਇਕ ਰੁਖ ਹੇਠਾਂ ਬੈਠਾ ਸੋਚਾਂ ਸੋਚ ਰਿਹਾ ਸੀ ਕਿ ਏਸ ਭੁੱਖ ਨਾਲੋਂ ਤਾਂ ਚਾਚੇ ਦੇ ਹੱਥੋਂ ਮਰ ਜਾਂਦਾ ਤਾਂ ਚੰਗਾ ਸੀ। ਨਿਤ ਦਾ ਕਜੀਆ ਮੁੱਕ ਜਾਂਦਾ। ਪਰ ਮੌਤ ਵੀ ਆਵੇ ਤਾਂ ਕਿਵੇਂ ਆਵੇ। ਓਹ ਵੀ ਤਾਂ ਕਿਸੇ ਦੇ ਹੁਕਮ ਵਿੱਚ ਬੱਝੀ ਹੋਈ ਹੈ। ਹੁਕਮ ਅਲਾਹੀ ਆਵੇ ਤਾਂ ਇਹ ਵੀ ਦੌੜਦੀ ਹੈ।

ਕਰੀਮ ਖਾਂ ਆਪਣੇ ਭਵਿੱਖ ਬਾਰੇ ਗਿਣਤੀਆਂ ਗਿਣ ਰਿਹਾ ਸੀ। ਕਿ ਰੋਜ਼ਗਾਰ ਤਾਂ ਕੋਈ ਮਿਲ ਨਹੀਂ ਰਿਹਾ, ਕੋਈ ਅੱਲਾ ਦਾ ਪਿਆਰਾ, ਰੱਬ ਨੂੰ ਪੰਹੁਚਿਆ ਹੋਇਆ ਫਕੀਰ ਔਲੀਆ ਹੀ ਮਿਲ ਜਾਏ ਉਸ ਦੇ ਲੜ ਲੱਗ ਅੱਗਾ ਸੁਧਾਰ ਲਵਾਂ। ਹਾਇ, ਉਹਨੂੰ ਵੀ ਕਿਵੇਂ ਲੱਭਾਂ? ਜੰਘਾਂ ਟੁਰਦੀਆਂ ਨਹੀਂ। ਭੁੱਖ ਸਤਾਉਂਦੀ ਹੈ। ਇਨੇ ਨੂੰ ਸਿਰ ਨੂੰ ਚੱਕਰ ਆਇਆ, ਅੱਖਾਂ ਮੀਟੀਆਂ ਗਈਆਂ, ਭੁਞੇਂ ਲੇਟ ਗਿਆ। ਕੁਝ ਚਿਰ ਪਿਛੋਂ ਹੋਸ਼ ਆਈ ਤਾਂ ਵੇਖਿਆ ਕਿ ਉਸ ਦੇ ਕੋਲ ਇਕ ਪੁਰਸ਼ ਬੈਠਾ ਹੈ ਤੇ ਇਸ ਦੇ ਮੂੰਹ ਵਿੱਚ ਪਾਣੀ ਪਾ ਰਿਹਾ ਹੈ। ਇਕ ਚੂਲੀ ਪਾਣੀ ਦੀ ਅੰਦਰ ਗਈ ਤਾਂ ਪਠਾਣ ਬੱਚੇ ਨੂੰ ਪੂਰੀ ਹੋਸ਼ ਆ ਗਈ। ਹਿੰਮਤ ਕਰਕੇ ਉਹ ਬੈਠਾ। ਕੋਲ ਬੈਠੇ ਸੱਜਣ ਨੇ ਪੁਛਿਆ। ਕਿਉਂ ਕੀ ਗੱਲ ਹੈ? ਤੇਰੀ ਇਹ ਦਸ਼ਾ ਇਸ ਤਰ੍ਹਾਂ ਕਿਉਂ ਹੋਈ? ਮੈਂ ਤਾਂ ਇਤਫਾਕੀਆ ਛਾਵੇਂ ਆ ਬੈਠਾ ਸੀ। ਤੈਨੂੰ ਬੇਹੋਸ਼ ਦੇਖ ਕੇ ਤੇਰੇ ਮੂੰਹ ਵਿੱਚ ਪਾਣੀ ਪਾਇਆ ਤਾਂ ਤੈਨੂੰ ਹੋਸ਼ ਆਈ ਹੈ। ਇਸ ਬੇਹੋਸ਼ੀ ਦਾ ਕਾਰਣ ਕੀ ਹੈ। ਪਠਾਣ ਬੱਚਾ ਦਸਣਾ ਤਾਂ ਚਾਹੁੰਦਾ ਸੀ ਪਰ ਉਸ ਦਾ ਸੰਘ ਫਿਰ ਸੁੱਕ ਗਿਆ ਸੀ ਬੋਲਣ ਤੋਂ ਆਤਰ ਸੀ। ਕਲੇਜਾ ਭੁੱਖ ਨਾਲ ਧੂਹਿਆ ਜਾ ਰਿਹਾ ਸੀ। ਅੱਖੀਆਂ ਅੱਗੇ ਹਨੇਰਾ ਆ ਗਿਆ ਸੀ। ਉਸ ਦੇ ਮੂੰਹੋਂ ਬੜੀ ਔਖਿਆਈ ਨਾਲ ਨਿਕਲਿਆ। "ਸ...ਤ...ਦਿ...ਨ...ਦੀ...ਭੁੱਖ" ਹੁਣ ਕੋਲ ਬੈਠਾ (ਸਿੰਘ) ਸਮਝ ਗਿਆ। ਇਸ ਦੇ ਕੋਲ ਚਾਰ ਸੰਤਰੇ ਸਾਫੇ ਪੱਲੇ ਬੱਧੇ ਹੋਏ ਸਨ। ਉਸ ਨੇ ਸੰਤਰੇ ਛਿਲੇ, ਫਾੜੀਆਂ ਸਾਫੇ ਦੇ ਪੱਲੇ ਵਿੱਚ ਪਾ ਸਰਬ ਲੋਹ ਦੇ ਬਾਟੇ ਵਿੱਚ ਰਖ ਸਾਫੇ ਨੂੰ ਨਪੀੜਿਆ ਤੇ ਸਾਰਾ ਰਸਾ ਕੱਢ ਕੇ ਇਸ ਨੂੰ ਪਿਆਇਆ। ਤਾਂ ਉਸ ਪਠਾਣ ਨੂੰ ਧੀਰਜ ਤੇ ਅਧਾਰ ਹੋਇਆ ਹੁਣ ਪੂਰੀ ਸੁਰਤ ਨਾਲ ਗੱਲਾਂ ਕਰਨ ਲੱਗਾ। ਕੋਲ ਬੈਠੇ ਹਮਦਰਦ ਦੇ ਪੁੱਛਣ ਤੇ ਇਸ ਨੇ ਆਪਣੀ 'ਰਾਮ ਕਹਾਣੀ' ਅਲਫੋਂ ਯੇ ਤਕ ਕਹਿ ਸੁਣਾਈ: ਨਾਲ ਹੀ ਪੁਛਿਆ, ਆਪ ਕੌਣ ਹੋ ਤੇ ਕਿੱਥੇ ਜਾ ਰਹੇ ਹੋ? ਉਸ ਸੱਜਣ ਨੇ ਦੱਸਿਆ, ਕਿ ਅਸੀਂ ਸਿੱਖ ਹਾਂ ਮੇਰੇ ਨਾਲ ਕਾਫੀ ਕਾਫਲਾ ਹੈ ਤੇ ਅਸੀਂ ਗੁਰ ਨਾਨਕ ਦੀ ਗੱਦੀ ਦੇ ਦਸਵੇਂ ਥਾਂ ਤੇ ਹੁਣ ਗੁਰੂ ਗੋਬਿੰਦ ਸਿੰਘ ਜੀ ਹਨ। ਉਨ੍ਹਾਂ ਦੇ ਦਰਸ਼ਨਾਂ ਨੂੰ ਚੱਲੇ ਹਾਂ।

ਕਰੀਮ ਖਾਂ ਨੇ ਆਖਿਆ, ਓ ਬਾਬੇ ਨਾਨਕ ਵਲੀ ਦੇ ਸਿੱਖ ਹੋ। ਉਨਕੀ ਗਾਦੀ ਕਹਾਂ ਹੈ? ਸਿੱਖ ਨੇ ਕਿਹਾ, ਹਾਂ ਨਾਨਕ ਵਲੀ ਦੇ ਸਿੱਖ ਹਾਂ ਅਤੇ ਉਨ੍ਹਾਂ ਦੀ ਗੱਦੀ ਅਨੰਦ ਪੁਰ ਹੈ। ਕਰੀਮ ਖਾਂ ਨੇ ਪੁੱਛਿਆ, ਅਨੰਦ ਪੁਰ ਕਹਾਂ ਹੈ? ਓਹ ਨਜ਼ਦੀਕ ਹੀ ਹੈ ਉਸ ਦਰਯਾ ਕੇ ਪਾਰ, ਸਿੱਖ ਨੇ ਕਿਹਾ। ਕਿਆ ਮੁਝੇ ਭੀ ਸਾਥ ਲੇ ਚਲੋਗੇ? ਖਾਂ ਦਾ ਸਵਾਲ ਸੀ। ਹਾਂ, ਹਾਂ, ਜ਼ਰੂਰ ਲੈ ਚਲਾਂਗੇ, ਸਿੱਖ ਨੇ ਪ੍ਰੇਮ ਨਾਲ ਉੱਤਰ ਦਿੱਤਾ।

ਏਨੇ ਚਿਰ ਹੋਰ ਸਿੱਖ ਵੀ (ਜਿਹੜੇ ਪਹਿਲੇ ਸਿੱਖ ਦੇ ਸੰਗੀ ਹੀ ਸਨ) ਆ ਗਏ। ਪਹਿਲੇ ਸਿੱਖ ਨੇ ਇਕ ਸਿੱਖ ਕੋਲੋਂ ਹੋਰ ਸੰਤਰੇ ਲੈ ਕੇ ਤੇ ਰਸ ਕੱਢ ਕੇ ਕਰੀਮ ਖਾਂ ਨੂੰ ਪਿਆਇਆ। ਫਿਰ ਇਸ ਨੂੰ ਨਾਲ ਲੈ ਕੇ ਅੱਗੇ ਨੂੰ ਟੁਰੇ। ਥੋੜ੍ਹੀ ਦੂਰ ਜਾ ਕੇ ਦਰਯਾ ਦੇ ਕੰਢੇ ਤੇ ਹੀ ਡੇਰੇ ਲਾ ਦਿੱਤੇ। ਲੱਗੇ ਅੰਨ ਪਾਣੀ

ਦਾ ਪ੍ਰਬੰਧ ਕਰਨ। ਕਰੀਮ ਖਾਂ ਵਾਸਤੇ ਉਚੇਚੇ ਚਾਵਲ ਰਿੰਨ੍ਹੇ ਤੇ ਖਵਾਏ ਗਏ। ਜਿਸ ਨਾਲ ਇਸ ਦੇ ਮਿਹਦੇ ਵਿੱਚ ਹਲਕੀ ਗਜ਼ਾ ਪੈਣ ਤੇ ਉਸਦੇ ਖਾਲੀ ਪੇਟ ਨੂੰ ਕੋਈ ਤਕਲੀਫ ਨਾ ਹੋਈ। ਕਰੀਮ ਖਾਂ ਇਸ ਅਹਿਸਾਨ (ਜੋ ਅਨਜਾਣੇ ਇਨਸਾਨ ਨਾਲ ਹਮਦਰਦੀ ਦਾ ਵਰਤਾਓ ਕੀਤਾ ਸੀ) ਦੇ ਥੱਲੇ ਆਪਣੇ ਆਪ ਨੂੰ ਦੱਬਿਆ ਦੱਬਿਆ ਹੋਇਆ ਮਹਿਸੂਸ ਕਰ ਰਿਹਾ ਸੀ। ਸ਼ੁਕਰਾਨੇ ਵਜੋਂ ਕਹਿ ਰਿਹਾ ਸੀ, ਧੰਨ ਹੈਨ ਇਹ ਸਿੱਖ ਤੇ ਧੰਨ ਹੈ ਇਨ੍ਹਾਂ ਦਾ ਮੁਰਸ਼ਦ। ਜਿਸ ਨੇ ਇਨ੍ਹਾਂ ਨੂੰ ਅਜੇਹੀ ਸਿੱਖਿਆ ਦਿੱਤੀ ਹੈ।

ਅੰਮ੍ਰਿਤ ਵੇਲੇ ਉਠੇ, ਇਸ਼ਨਾਨ ਕੀਤੇ ਤੇ ਆਪੋ ਆਪਣੀ ਥਾਂਵੇਂ ਬੈਠ ਕੇ ਬਾਣੀ ਪੜ੍ਹੀ ਜਾ ਰਹੇ ਸਨ। ਦਿਨ ਚੜ੍ਹਿਆ ਤਾਂ ਇਕ ਥਾਂ ਇਕੱਠੇ ਹੋ ਕੇ ਮਰਦੰਗ, ਰਬਾਬ, ਸਰੰਦੇ ਆਦਿ ਨਾਲ ਮਿੱਠੀ ਤੇ ਉੱਚੀ ਸੁਰ 'ਰਾਗ ਆਸਾ' ਵਿੱਚ ਆਸਾ ਦੀ ਵਾਰ ਗਾਉਣ ਲੱਗੇ। ਕਰੀਮ ਖਾਂ ਨੂੰ ਭਾਵੇਂ ਸਮਝ ਤਾਂ ਨਹੀਂ ਸੀ ਆਉਂਦੀ, ਪਰ ਰਾਗ, ਤਾਲ, ਤੇ ਲੈ ਵਿੱਚ ਮਸਤ ਹੁੰਦਾ ਜਾ ਰਿਹਾ ਸੀ। ਜਦ ਇਨ੍ਹਾਂ ਨੇ ਸਮਾਪਤੀ ਕੀਤੀ ਤਾਂ ਫਿਰ ਆਪੋ ਆਪਣੀਆਂ ਥਾਵਾਂ ਤੇ ਕੁਝ ਖਾਣ ਪੀਣ ਦੇ ਆਹਰ ਵਿੱਚ ਰੁਝ ਗਏ। ਕਰੀਮ ਖਾਂ ਨੂੰ ਵੀ ਉਸ ਦੀ ਮਰਜੀ ਮੁਤਾਬਿਕ ਖੁਆਇਆ ਪਿਆਇਆ ਗਿਆ।

ਹੁਣ ਕਾਫਲੀਏ ਆਪਣੀ ਤਿਆਰੀ ਵਿੱਚ ਲੱਗ ਗਏ। ਅਰਦਾਸਾ ਸੋਧ ਜੈਕਾਰੇ ਛੱਡਦੇ ਸਤਲੁਜ ਦਰਿਆ ਪਾਰ ਕਰਕੇ ਹੌਲੀ ਹੌਲੀ ਅਨੰਦਪੁਰ ਪਹੁੰਚ ਗਏ। ਕਰੀਮ ਖਾਂ ਨੇ ਵੀ ਨਾਲ ਹੀ ਅਨੰਦਪੁਰ ਸਾਹਿਬ ਦੇ ਜਾ ਦਰਸ਼ਨ ਕੀਤੇ।

ਅੰਮ੍ਰਿਤ ਵੇਲੇ ਸ਼ਹਿਨਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਦੀਵਾਨ ਸਜਿਆ। ਦੀਵਾਨ ਵਿੱਚ ਆਸਾ ਜੀ ਦੀ ਵਾਰ ਪਿੱਛੋਂ ਇਕ ਦਮ ਚੁੱਪ ਵਰਤ ਗਈ। ਕਿਉਂ ਜੋ ਸਾਹਿਬ ਸਮਾਧੀ ਅਸਥਿਤ ਹੋ ਗਏ ਸਨ। ਇਸ ਤਰ੍ਹਾਂ ਚੁੱਪ ਦਾ ਪਸਾਰਾ ਪਸਰਿਆ ਮਾਨੋ ਸਾਰਾ ਦੀਵਾਨ ਸਮਾਧੀ ਇਸਥਿਤ ਹੈ ਕੁਝ ਸਮੇਂ ਪਿੱਛੋਂ ਇਸ ਸਮਾਗਮ ਨੂੰ ਕਲਗੀਧਰ ਪਾਤਸ਼ਾਹ ਨੇ ਹੀ ਇਸ ਚੁੱਪ ਦੇ ਕੜ ਨੂੰ ਤੋੜ ਕੇ ਮੇਵੜੇ ਨੂੰ ਅਰਦਾਸਾਂ ਦਾ ਹੁਕਮ ਕੀਤਾ। ਮੇਵੜਾ ਅਰਦਾਸਾਂ ਕਰੀ ਜਾ ਰਿਹਾ ਸੀ। ਹਜ਼ੂਰ ਵਰ ਦਿੱਤੀ ਜਾ ਰਹੇ ਸਨ। ਜਦ ਸਭ ਸੰਗਤਾਂ ਦੀਆਂ ਅਰਦਾਸਾਂ ਹੋ ਚੁੱਕੀਆਂ ਤਾਂ ਅੰਤਰਜਾਮੀ ਪਿਤਾ ਨੇ ਚੋਬਦਾਰ ਨੂੰ ਕਰੀਮ ਖਾਂ ਨੂੰ ਬੁਲਾ ਕੇ ਲਿਆਉਣ ਨੂੰ ਕਿਹਾ। ਜਦ ਚੋਬਦਾਰ ਨੇ ਕਰੀਮ ਖਾਂ ਨਾਂ ਲੈ ਕੇ ਆਖਿਆ ਕਿ ਤੈਨੂੰ ਪਾਤਸ਼ਾਹ ਬੁਲਾਉਂਦੇ ਹਨ। ਤਾਂ ਉਸ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਭਾਵੇਂ ਇਹ ਪਹਿਲਾ ਨਿਮੋਝੂਣਾ ਹੋ ਕੇ ਬੈਠਾ ਸੀ। ਇਸ ਨੂੰ ਇਹ ਆਸ ਵੀ ਨਹੀਂ ਸੀ ਕਿ ਮੈਨੂੰ ਵੀ ਸੱਦਿਆ ਜਾਵੇਗਾ। ਪਰ "ਘਟ ਘਟ ਕੇ ਅੰਤਰ ਕੀ ਜਾਨਤ, ਭਲੇ ਬੁਰੇ ਕੀ ਪੀਰ ਪਛਾਨਤ॥" ਪੀੜਾਂ ਦੇ ਹਰਨ ਵਾਲੇ ਮਾਲਕ ਦਾ ਬੁਲਾਵਾ ਸੁਣ ਕੇ ਬੜੇ ਅਦਬ ਨਾਲ ਹਜ਼ੂਰ ਦੇ ਪੇਸ਼ ਹੋਇਆ। ਫਿਰ ਸਤਿਗੁਰ ਜੀ ਨੇ ਕਰੀਮ ਖਾਂ ਨੂੰ ਕਿਹਾ। ਕਿ ਦੱਸ ਭਾਈ ਤੇਰਾ ਕੀ ਮਨੋਰਥ ਹੈ। ਤਾਂ ਇਸ ਨੇ ਝੁਕ ਕੇ ਸਲਾਮ ਕਰ ਆਪਣਾ ਸਾਰਾ ਵਰਤਾਂਤ ਕਹਿ ਸੁਣਾਇਆ। ਮਾਪਿਆਂ ਦਾ ਮਾਰਿਆ ਜਾਣਾ, ਰਾਜ ਖੁਸਣਾ ਤੇ ਆਪਣੀ ਜ਼ਿੰਦਗੀ ਨੂੰ ਖਤਰਾ ਵੇਖ ਰਾਤੋ ਰਾਤ ਨੱਸ ਆਉਣਾ। ਰੋਜ਼ਗਾਰ ਨਾ ਮਿਲਣਾ ਤੇ ਰਸਤੇ ਵਿੱਚ ਭੁੱਖ ਦੇ ਹਾਵੇ ਮਰਨਾ ਤੇ ਸਿੱਖ ਦਾ ਉਦਾਰ ਚਿੱਤ ਜਤਾਂਦਿਆਂ ਬਿਨੈ ਕੀਤੀ ਕਿ ਪਾਤਸ਼ਾਹੋ! ਬੇਰੋਜ਼ਗਾਰ ਸ਼ਰਣ ਆਇਆ ਹਾਂ, ਸ਼ਰਣ ਆਏ ਦੀ ਪਾਲਣਾ ਕਰੋ।

ਸਾਰੀ ਕਹਾਣੀ ਕਰੀਮ ਖਾਂ ਦੀ ਗੌਹ ਨਾਲ ਸੁਣੀ ਇਸ ਨੂੰ ਹੌਸਲਾ ਦਿੱਤਾ। ਨਾਲੇ ਸੇਵਾਦਾਰ ਨੂੰ ਹੁਕਮ ਕੀਤਾ ਕਿ ਇਸ ਨੂੰ ਨੁਹਾ ਧੁਆ ਕੇ ਨਵੇਂ ਬਸਤਰ ਪੁਆ ਕੇ ਲਿਆਉਣ ਲਈ ਕਿਹਾ। ਝੱਟ ਪੱਟ ਹੁਕਮ ਦੀ ਪਾਲਣਾ ਕੀਤੀ ਗਈ ਜਦ ਕਰੀਮ ਖਾਂ ਨਹਾ ਧੋ ਕੇ ਹਜ਼ੂਰ ਦੇ ਪੇਸ਼ ਹੋਇਆ। ਤਾਂ ਫੁਰਮਾਨ ਹੋਇਆ। ਕਰੀਮ ਖਾਂ! ਤੈਨੂੰ ਅੱਜ ਤੋਂ ਗੁਰ ਨਾਨਕ ਦਰਬਾਰ ਦੀ ਹਾਜ਼ਰੀ ਭਰਨ ਲਈ ਨੀਯਤ ਕੀਤਾ ਗਿਆ ਹੈ। ਪੰਜੇ ਬਸਤਰ ਤੇ ਪੰਜੇ ਸ਼ਸ਼ਤਰ ਲਾ ਕੇ ਹਾਜ਼ਰ ਹੋਣਾ। ਤੇਰੀ ਸਵਾਰੀ ਲਈ ਇਕ ਘੋੜਾ ਦਿੱਤਾ ਜਾਏਗਾ। ਰਹਿਣ ਨੂੰ ਮਕਾਨ ਤੇ ਬਾਕੀ ਹੋਰ ਰਿਹਾਇਸ਼ ਦੀਆਂ ਸਹੂਲਤਾਂ ਦਿੱਤੀਆਂ ਜਾਣਗੀਆਂ। ਦੱਸ ਸਵਾਰ ਤੁਹਾਡੀ ਤਾਬਿਆਂ ਵਿੱਚ ਹੋਣਗੇ। ਰੋਜ਼ੀਨਾ ਵੀ ਮਕੱਰਰ ਕਰ ਦਿੱਤਾ। ਮਿਹਰਾਂ ਦੇ ਸਾਈਂ ਮਿਹਰ ਕਰਦਿਆਂ ਦੇਰ ਨਾ ਲਾਈ। ਥੋੜ੍ਹੇ ਹੀ ਦਿਨਾਂ ਵਿੱਚ ਇਕ ਪਠਾਣ ਦੇ ਘਰ ਵਿਆਹ ਦਿੱਤਾ।

ਹੁਣ ਕਰੀਮ ਖਾਂ ਰੋਜ਼ਾਨਾ ਦੀਵਾਨ ਵਿੱਚ ਆਉਂਦਾ, ਗੁਰਬਾਣੀ ਸੁਣ ਕੇ ਸਮਝਣ ਦੀ ਕੋਸ਼ਿਸ਼ ਕਰਦਾ। ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਵਰਗੇ ਵਿਦਵਾਨਾਂ ਦੀ ਸੰਗਤ ਵੀ ਕਰਦਾ। ਤੀਬਰ ਅਕਲ ਵਾਲੇ ਪਠਾਣ ਨੇ ਗੁਰਬਾਣੀ ਸਮਝ ਕੇ ਪੜ੍ਹਨੀ ਤੇ ਯਾਦ ਕਰਨੀ ਸ਼ੁਰੂ ਕੀਤੀ। ਵਿਦਵਾਨਾਂ ਦੀ ਸੰਗਤ ਨੇ ਹੋਰ ਵੀ ਉਤਸ਼ਾਹ ਦਿੱਤਾ। ਹਜ਼ੂਰ ਪਾਸੋਂ ਨਾਮ ਦਾਨ ਲੈਣ ਦਾ ਇੱਛਕ ਬਣਾ ਦਿੱਤਾ। ਮਿੱਠੇ ਤੇ ਆਦਰਨੀਯ ਲਫਜ਼ਾਂ ਨਾਲ ਹਜ਼ੂਰ ਪਾਸੋਂ ਇਹ ਦਾਤ ਵੀ ਪ੍ਰਾਪਤ ਕਰ ਲਈ। ਹੁਣ ਲੱਗਾ ਇਸ ਤੇ ਅਮਲ ਕਰਨ। ਜੋ ਉਕਾਈ ਹੁੰਦੀ ਪ੍ਰਤੀਤ ਹੁੰਦੀ ਤਾਂ ਭਾਈ ਸਾਹਿਬ ਤੋਂ ਮਦਦ ਲੈਂਦਾ।

ਬਾਕੀ ਅਗਲੇ ਅੰਕ 'ਚ

# ਸੱਚ ਦੀ ਬਾਤ ਪਾ ਗਿਆ ਸੱਤਿਆਮੇਵ ਜਯਤੇ

ਅਮਰੀਕ ਸਿੰਘ ਸ਼ੇਰ ਖਾਂ

ਪੰਜਾਬੀ ਦੀ ਮਸ਼ਹੂਰ ਕਹਾਵਤ ਹੈ 'ਜੈਸਾ ਅੰਨ ਵੈਸਾ ਮਨ'।ਇਵੇਂ ਈ ਗੁਰਬਾਣੀ ਦਾ ਵੀ ਫੁਰਮਾਣ ਹੈ:

ਖਾਣਾ ਪੀਣਾ ਪਵਿਤ੍ਰ ਹੈ, ਦਿਤੋਨ ਰਿਜਕ ਸੰਬਾਹਿ।

ਭਾਵ ਪ੍ਰਮਾਤਮਾ ਨੇ ਸਾਰੇ ਜੀਵਾਂ ਨੂੰ ਖਾਣ-ਪੀਣ ਲਈ ਕੁਦਰਤੀ ਤੌਰ ਤੇ ਪਾਕ ਤੇ ਪਵਿੱਤਰ ਰਿਜ਼ਕ ਦੀ ਬਖਸ਼ਿਸ਼ ਕੀਤੀ ਹੈ।

ਕਿਸੇ ਵਕਤ ਕੁਦਰਤੀ ਤੌਰ ਤੇ ਪੈਦਾ ਹੁੰਦੇ ਫਲ,ਫੁੱਲ ਤੇ ਅਨਾਜ ਸਭ ਜ਼ਹਿਰਾਂ ਤੋਂ ਮੁਕਤ ਸਨ।ਦਰਿਆਵਾਂ, ਚਸ਼ਮਿਆਂ ਦੇ ਪਾਣੀ ਸ਼ਤ-ਪ੍ਰਤੀਸ਼ਤ ਨਿਰਮਲ ਤੇ ਸਾਫ।ਪਰ ਸਮਾਂ ਪਾ ਕੇ ਮਨੁੱਖ ਦਾ ਲਾਲਚ ਅਤੇ ਵਧਦੀ ਅਬਾਦੀ ਨੇ ਸਾਨੂੰ ਇਸ ਸਭ ਕਾਸੇ ਤੋਂ ਮਹਿਰੂਮ ਕਰ ਦਿੱਤਾ।

ਬਨਾਵਟੀ ਖਾਦਾਂ ਤੇ ਜ਼ਹਿਰਾਂ ਨੇ ਕੱਲ੍ਹੇ ਅਨਾਜ ਨੂੰ ਹੀ ਜ਼ਹਿਰੀਲਾ ਨਹੀਂ ਬਣਾਇਆ ਸਗੋਂ ਧਰਤੀ ਹੇਠਲੇ ਪਾਣੀ ਤੇ ਸਮੁੱਚੀ ਆਬੋ-ਹਵਾ ਨੂੰ ਵੀ ਪਲੀਤ ਕਰਕੇ ਰੱਖ ਦਿੱਤਾ ਹੈ।

ਸਮੁੱਚੇ ਹਿੰਦੁਸਤਾਨ ਵਿੱਚ ਸਭ ਤੋਂ ਜ਼ਿਆਦਾ ਅਸਰ ਸਾਡੀ ਪੰਜ-ਪਾਣੀਆਂ ਦੀ ਧਰਤੀ ਪੰਜਾਬ ਤੇ ਪਿਆ ਹੈ।ਹਰੀ-ਕ੍ਰਾਂਤੀ ਦੀ ਆੜ ਹੇਠ ਅਸੀਂ ਹੱਸਦੇ-ਵੱਸਦੇ ਪੰਜਾਬ ਦਾ ਕਚੂੰਬਰ ਕੱਢ ਕੇ ਰੱਖ ਦਿੱਤਾ ਹੈ। ਬਾਬੇ ਨਾਨਕ ਦੀ 'ਪਵਣ ਗੁਰੁ ਪਾਣੀ ਪਿਤਾ' ਦੀ ਸੋਚ ਨੂੰ ਅਸੀਂ ਸਭ ਨੇ ਰਲ-ਮਿਲ ਕੇ ਪੁੱਠਾ ਗੇੜਾ ਦੇ ਦਿੱਤਾ ਹੈ।ਏਸੇ ਤ੍ਰਾਸਦੀ ਵਿੱਚੋਂ ਹੀ ਕੁਝ ਸਮਾਂ ਪਹਿਲਾਂ ਮੇਰੀ ਕਲਮ ਚੋਂ ਕੁਝ ਅਲਫਾਜ਼ ਇਓਂ ਕਿਰੇ ਸਨ:

ਪੰਜਾਂ-ਪਾਣੀਆਂ ਦੀ ਇਹ ਪੰਜਾਬ ਧਰਤੀ।
ਦੇਖ ਲਓ ਜੀ ਕਿੱਦਾਂ ਇਹ ਬੰਜਰ ਕਰਤੀ।
ਪਾਣੀਆਂ ਦੇ ਵਿੱਚ ਗਿਆ ਜ਼ਹਿਰ ਘੁਲ ਜੀ।
ਬੁਝੇ ਨਾ ਪਿਆਸ, ਸੁੱਕੇ ਰਹਿਣ ਬੁਲ੍ਹ ਜੀ।
ਪਾਣੀ ਛੱਡੋ ਹਵਾ ਵੀ ਪਲੀਤ ਕਰਤੀ।
ਕਿੱਥੇ ਗਈ 'ਗੁਰੂ ਜੀ!'ਉਹ ਮਾਂ ਧਰਤੀ।

ਮੇਰੇ ਵਾਂਗ ਈ 'ਸੱਤਿਆਮੇਵ ਜਯਤੇ' ਰਾਹੀਂ ਆਮਿਰ ਨੇ ਵੀ ਸਾਡੇ ਹਿੰਦੁਸਤਾਨ ਦੀ ਧਰਤੀ ਤੇ ਜ਼ਹਿਰਾਂ ਡੋਲ੍ਹ ਰਹੇ ਆਮ ਕਿਸਾਨਾਂ ਤੇ ਵਪਾਰੀਆਂ ਨੂੰ ਸੁਚੇਤ ਕਰਨ ਲਈ ਆਪਣੇ ਪ੍ਰੋਗਰਾਮ ਦੀ ਅੱਠਵੀਂ ਕੜੀ ਅਧੀਨ ਜ਼ਹਿਰਾਂ ਦੇ ਛਿੜਕਾਅ ਨਾਲ ਵਾਤਾਵਰਨ 'ਤੇ ਪੈਂਦੇ ਮਾੜੇ ਪ੍ਰਭਾਵ ਨੂੰ ਬਾਖੂਬੀ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ।

ਕੇਰਲ ਦਾ ਕਾਸਰਗੋਡ ਜ਼ਿਲ੍ਹਾ ਕਾਜੂ ਦੀ ਖੇਤੀ ਲਈ ਸਾਰੇ ਹਿੰਦੁਸਤਾਨ ਚ ਮਸ਼ਹੂਰ ਹੈ।ਏਥੋਂ ਦਾ ਕਾਜੂ ਕਾਜੂ-ਵਪਾਰੀਆਂ ਨੂੰ ਐਸਾ ਪਸੰਦ ਆਇਆ ਕਿ ਉਹਨਾਂ ਨੇ ਮਨੁੱਖੀ ਕਦਰਾਂ-ਕੀਮਤਾਂ ਨੂੰ ਤਾਕ ਤੇ ਰੱਖ ਕੇ ਭਰਪੂਰ ਫਸਲ ਲੈਣ ਦੀ ਆੜ ਹੇਠ ਨਿਰੰਤਰ ਜ਼ਹਿਰਾਂ ਦਾ ਛਿੜਕਾਅ ਕਰਨਾ ਸ਼ੁਰੂ ਕਰ ਦਿੱਤਾ।ਕਾਜੂ ਦੀ ਖੇਤੀ ਹੇਠ ਲਗਭਗ ੫੦੦੦ ਏਕੜ ਦੇ ਕਰੀਬ ਰਕਬੇ ਉੱਪਰ ਹੈਲੀਕਾਪਟਰ ਰਾਹੀਂ 'ਇੰਡੋ-ਸਲਫਾਨ' ਨਾਂ ਦੀ ਜ਼ਹਿਰੀਲਾ ਦਵਾਈ ਦਾ ਛਿੜਕਾਅ ਲਗਾਤਾਰ ਹੋਣਾ ਸ਼ੁਰੂ ਹੋ ਗਿਆ।

੧੯੭੬ ਤੋਂ ਸ਼ੁਰੂ ਹੋਇਆ ਇਹ ਸਿਲਸਿਲਾ ਲਗਾਤਾਰ ਪੱਚੀ ਸਾਲ ਤੱਕ ਬਿਨਾ ਰੋਕ-ਟੋਕ ਚੱਲਦਾ ਰਿਹਾ।ਨਤੀਜਾ ਇਹ ਨਿਕਲਿਆ ਕਿ ਸਮੁੱਚਾ ਵਾਤਾਵਰਨ ਬੁਰੀ ਤਰ੍ਹਾਂ ਪ੍ਰਭਾਵਿਤ ਹੋ ਗਿਆ।

ਗਰਭਵਤੀ ਮਾਵਾਂ ਦੇ ਕੁਝ ਮਹੀਨੇ ਬਾਅਦ ਹੀ ਗਰਭਪਾਤ ਹੋਣੇ ਸ਼ੁਰੂ ਹੋ ਗਏ।ਘਰ-ਘਰ ਮੰਦ-ਬੁੱਧੀ ਬੱਚਿਆਂ ਦਾ ਪੈਦਾ ਹੋਣਾ ਆਮ ਗੱਲ ਹੋ ਗਈ।ਪਾਣੀ ਚ ਰਹਿਣ ਵਾਲੇ ਸਾਰੇ ਜੀਵ-ਜੰਤੂ ਡੱਡੂ,ਮੱਛੀ ਆਦਿ ਸਭ ਖਤਮ ਹੋ ਗਏ।

ਜਦ ਕਈ ਸਾਲ ਤੱਕ ਇਹ ਸਿਲਸਿਲਾ ਚੱਲਦਾ ਰਿਹਾ ਤਾਂ ਉਸੇ ਇਲਾਕੇ ਦੇ ਨਾਮਵਰ ਡਾਕਟਰ ਮੋਹਨ ਗੋਡ ਨੇ ਇਸ ਸਭ ਕਾਸੇ ਪਿੱਛੇ ਕਾਰਜਸ਼ੀਲ ਕਾਰਨਾਂ ਦੀ ਡੂੰਘਾਈ ਨਾਲ ਤਫਤੀਸ਼ ਸ਼ੁਰੂ ਕਰ ਦਿੱਤੀ।ਆਖਰ ਡਾ.ਗੋਡ ਇਸ ਨਤੀਜੇ ਤੇ ਪਹੁੰਚੇ ਕਿ ਇਸ ਸਭ ਕਾਸੇ ਪਿੱਛੇ 'ਇੰਡੋਸਲਫਾਨ' ਦੇ ਨਿਰੰਤਰ ਛਿੜਕਾਅ ਦਾ ਹੀ ਹੱਥ ਹੈ।

ਉਸਨੇ ਇਸ ਛਿੜਕਾਅ ਨੂੰ ਰੁਕਵਾਉਣ ਲਈ ਕਾਨੂੰਨੀ ਚਾਰਾਜੋਈਆਂ ਸ਼ੁਰੂ ਕਰ ਦਿੱਤੀਆਂ ।ਪਰ ਕੰਪਨੀ ਦੇ ਕਰਿੰਦੇ ਵੀ ਡਾਢੇ ਸਨ।ਉਹਨਾਂ ਨੇ ਡਾ.ਗੋਡ ਨੂੰ ਆਏ ਦਿਨ ਧਮਕੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ।ਕਿਉਂਕਿ ਉਹਨਾਂ ਦੇ ਵਪਾਰ 'ਤੇ ਇਸ ਸਭ ਕਾਸੇ ਦਾ ਮਾੜਾ ਅਸਰ ਪੈਂਦਾ ਸੀ।

ਡਾ. ਗੋਡ ਮੁਤਾਬਕ ਇੱਕ ਦਿਨ ਤਾਂ ਉਹਨਾਂ ਨੇ ਹੱਦ ਈ ਕਰ ਦਿੱਤੀ।ਉਹ ਆਪਣੇ ਗੁੰਡਿਆਂ ਦੀਆਂ ਗੱਡੀਆਂ ਭਰ ਕੇ

ਉਸਦੀ ਕਲੀਨਿਕ ਤੇ ਆ ਗਏ ਤੇ ਉਸ ਉੱਪਰ ਹਮਲਾ ਕਰ ਦਿੱਤਾ।ਜਦ ਇਸ ਗੱਲ ਦੀ ਖਬਰ ਪਿੰਡ ਵਾਲਿਆਂ ਨੂੰ ਮਿਲੀ ਤਾਂ ਉਹਨਾਂ ਨੇ ਇਹਨਾਂ ਗੁੰਡਿਆਂ ਦੀ ਚੰਗੀ ਭੁਗਤ ਸੰਵਾਰੀ।

ਸਿੱਟੇ ਵਜੋਂ ਇਹ ਮਸਲਾ ਹੋਰ ਸ਼ਕਤੀ ਨਾਲ ਉੱਭਰ ਕੇ ਸਾਹਮਣੇ ਆ ਗਿਆ ਤੇ ਸਰਕਾਰ ਨੂੰ ਤੁਰੰਤ ਕਾਰਵਾਈ ਲਈ ਅੱਗੇ ਆਉਣਾ ਪਿਆ।ਇਸ ਪ੍ਰਕਾਰ ਸਰਕਾਰੀ ਦਖਲ-ਅੰਦਾਜ਼ੀ ਨਾਲ ਪਿਛਲੇ ਪੱਚੀ ਸਾਲਾਂ ਤੋਂ ਇਸ ਇਲਾਕੇ ਚ ਹੈਲੀਕਾਪਟਰਾਂ ਦੀ ਮਦਦ ਨਾਲ ਨਿਰੰਤਰ ਹੋ ਰਿਹਾ ਇਹ ਛਿੜਕਾਅ ਪੂਰਨ ਰੂਪ ਚ ਬੰਦ ਹੋ ਗਿਆ।

ਡਾ. ਗੋਡ ਮੁਤਾਬਕ ਖੁਸ਼ੀ ਦੀ ਗੱਲ ਇਹ ਹੈ ਕਿ ਹੁਣ ਪਿਛਲੇ ਚਾਰ ਸਾਲਾਂ ਚ ਉਹਦੇ ਇਸ ਇਲਾਕੇ ਚੋਂ ਇੱਕ ਵੀ ਮੰਦ-ਬੁੱਧੀ ਬੱਚੇ ਨੇ ਜਨਮ ਨਹੀਂ ਲਿਆ।ਔਰਤਾਂ ਦੇ ਸਮੇਂ ਤੋਂ ਪਹਿਲਾਂ ਵਾਲੇ ਗਰਭਪਾਤ ਨੂੰ ਵੀ ਪੂਰੀ ਤਰ੍ਹਾਂ ਠੱਲ੍ਹ ਪੈ ਚੁੱਕੀ ਹੈ।ਅਲੋਪ ਹੋਏ ਜੀਵ-ਜੰਤੂ ਵੀ ਦੁਬਾਰਾ ਚਰਿ-ਚਹਾਉਣ ਲੱਗੇ ਹਨ।

ਜ਼ਹਿਰੀਲੇ ਮਾਦੇ ਤੋਂ ਪ੍ਰਭਾਵਿਤ ਇੱਕ ਮਹਿਲਾ ਦਾ ਕਹਿਣਾ ਹੈ ਕਿ ਉਸਨੇ ਇੱਕ ਦਿਨ ਅਚਾਨਕ ਆਪਣੇ ਦੁੱਧ ਦਾ ਟੈਸਟ ਕਰਵਾਇਆ ਤਾਂ ਉਸਨੂੰ ਪਤਾ ਲੱਗਾ ਕਿ ਜੋ ਦੁੱਧ ਉਹ ਆਪਣੇ ਬੱਚੇ ਨੂੰ ਚੁੰਘਾ ਰਹੀ ਹੈ ,ਉਸ ਵਿੱਚ ਆਮ ਨਾਲੋਂ ੮੦੦ ਪ੍ਰਤੀਸ਼ਤ ਜਿਆਦਾ ਜ਼ਹਿਰੀਲੇ ਤੱਤ ਨੇ।

ਮਾਵਾਂ ਦੇ ਦੁੱਧ ਤੱਕ ਜ਼ਹਿਰਾਂ ਦਾ ਇਸ ਖਤਰਨਾਕ ਹੱਦ ਤੱਕ ਪਹੁੰਚ ਜਾਣਾ ਵਾਕਇ ਹੀ ਸਾਡੇ ਲਈ ਖਤਰੇ ਦੀ ਘੰਟੀ ਹੈ।ਜੇ ਜਨਮ-ਜਾਤ ਦੁੱਧ-ਮੂੰਹੇ ਬੱਚੇ ਦੇ ਮੂੰਹ ਚ ਨਿਰਮਲ ਦੁੱਧ ਦੀ ਥਾਏਂ ਜ਼ਹਿਰ ਦੀਆਂ ਬੂੰਦਾਂ ਪਾਵਾਂਗੇ ਤਾਂ ਅਸੀਂ ਉਸ ਤੋਂ ਕੈਸੇ ਨਾਗਰਿਕ ਬਨਣ ਦੀ ਆਸ ਰੱਖ ਸਕਦੇ ਹਾਂ ਇਹ ਸਭ ਚਿੱਟੇ ਦਿਨ ਵਾਂਗ ਸਾਫ ਹੈ।

ਕਾਜੂਆਂ ਦੀ ਖੇਤੀ ਤੋਂ ਬਾਦ ਜੇ ਮਹਾਂਰਾਸ਼ਟਰ ਚ ਹੋ ਰਹੀ ਅੰਗੂਰ ਦੀ ਖੇਤੀ ਦੀ ਗੱਲ ਕਰੀਏ ਤਾਂ ਏਥੇ ਵੀ ਓਹੀ ਹਾਲ ਹੈ ਜੋ ਕੇਰਲ ਚ ਕਾਜੂਆਂ ਦੀ ਖੇਤੀ ਦਾ ਹੈ।

ਅੰਗੂਰਾਂ ਦੀ ਖੇਤੀ ਕਰਨ ਵਾਲੇ ਰਾਹੁਲ ਭਾਸਕਰ ਦਾ ਕਹਿਣਾ ਹੈ ਕਿ ਉਹ ਵੀ ਦੂਜੇ ਕਿਸਾਨਾਂ ਵਾਂਗ ਆਪਣੀ ਖੇਤੀ ਦੀ ਵੱਧ ਤੋਂ ਵੱਧ ਉਪਜ ਲੈਣ ਲਈ ਲਗਾਤਾਰ ਜ਼ਹਿਰੀਲੇ ਛਿੜਕਾਅ ਕਰਦਾ ਰਹਿੰਦਾ ਹੈ।ਨਾਲ ਹੀ ਉਸਦਾ ਇਹ ਵੀ ਮੰਨਣਾ ਹੈ ਕਿ ਇਸ ਪ੍ਰਕਾਰ ਪੈਦਾ ਕੀਤੇ ਅੰਗੂਰ ਵੇਖਣ ਚ ਭਾਵੇਂ ਜ਼ਿਆਦਾ ਮੋਟੇ ਤੇ ਵਧੀਆ ਲੱਗਦੇ ਨੇ ਪਰ ਪੌਸ਼ਟਿਕਤਾ ਤੇ ਸਵਾਦ ਦੇ ਪੱਖ ਤੋਂ ਇਹ ਬਿਨਾ ਜ਼ਹਿਰਾਂ ਦੇ ਛਿੜਕਾਅ ਵਾਲੇ ਅੰਗੂਰ ਨਾਲੋਂ ਕਿਤੇ ਹੇਠਲੇ ਪੱਧਰ ਦੇ ਨੇ।ਉਹ ਆਪਣੇ ਖਾਣ ਲਈ ਅਲੱਗ ਤੇ ਵਪਾਰ ਲਈ ਅਲੱਗ ਖੇਤੀ ਕਰਦਾ ਹੈ।

ਇਸ ਪ੍ਰਕਾਰ ਉਪਭੋਗਤਾ ਨੂੰ ਵੀ ਇਹ ਸੋਚਣ ਦੀ ਲੋੜ ਹੈ ਕਿ ਫਲ ਜਾਂ ਸਬਜ਼ੀਆਂ ਖਰੀਦਨ ਲੱਗਿਆਂ ਸਿਰਫ ਬਾਹਰੀ ਚਮਕ ਨੂੰ ਹੀ ਨਾ ਵੇਖਿਆਂ ਜਾਵੇ ਸਗੋਂ ਇਸਨੂੰ ਪੈਦਾ ਕਰਨ ਵਾਲੇ ਵੱਲ ਧਿਆਨ ਦੇਣਾ ਵੀ ਜ਼ਰੂਰੀ ਹੈ।

ਜੈਵਿਕ ਤਰੀਕੇ ਨਾਲ ਤਿਆਰ ਖਾਧ-ਪਦਾਰਥਾਂ ਦੀ ਕਦਰ ਜਦ ਤੱਕ ਉਪਭੋਗਤਾ ਨਹੀਂ ਪਾਵੇਗਾ ਤਦ ਤੱਕ ਜ਼ਹਿਰਾਂ ਭਰੇ ਫਲ ਤੇ ਸਬਜ਼ੀਆਂ ਮੰਡੀ ਦਾ ਸ਼ਿੰਗਾਰ ਬਣਦੇ ਰਹਿਣਗੇ।

ਫਿਰੋਜ਼ਪੁਰ ਦਾ ਐਸ. ਕੇ. ਰਾਜਪੂਤ ਜੈਵਿਕ ਖੇਤੀ ਕਰਕੇ ਪੂਰੇ ਇਲਾਕੇ ਚ ਨਾਮਣਾ ਖੱਟ ਚੁੱਕਿਆ ਹੈ।

ਏਸੇ ਤਰ੍ਹਾਂ ਨਿਲੇਸ਼ ਦੇਸਾਈ ਨਾਂ ਦੇ ਕਿਸਾਨ ਦਾ ਕਹਿਣਾ ਹੈ ਕਿ ਜੇ ਕਿਸੇ ਪਲਾਸਟਿਕ ਦੀ ਥੈਲੀ ਚ ਦਵਾਈ ਦਾ ਘੋਲ ਪਾ ਦਿੱਤਾ ਜਾਵੇ ਤਾਂ ਛੇ ਮਹੀਨੇ ਤੱਕ ਉਸ ਵਿੱਚੋਂ ਦੁਰਗੰਧ ਨਹੀਂ ਜਾਂਦੀ ਫਿਰ ਅਸੀਂ ਆਪਣੇ ਸਰੀਰਾਂ ਵਿੱਚ ਇਹਨਾਂ ਜ਼ਹਿਰਾਂ ਭਰੇ ਫਲ-ਸਬਜ਼ੀਆਂ ਨੂੰ ਕਿਵੇਂ ਜਾਣ ਦੇ ਰਹੇ ਹਾਂ?

ਕਰਨਾਟਕਾ ਦੀ ਰਹਿਣ ਵਾਲੀ ਖੇਤੀ ਵਿਗਿਆਨੀ ਡਾ.ਕਵਿਤਾ ਦਾ ਕਹਿਣਾ ਹੈ ਕਿ ਸਾਡੇ ਦੇਸ ਦੇ ਕਿਸਾਨਾਂ ਨੂੰ ਦਵਾਈ ਕੰਪਨੀਆਂ ਵੱਲੋਂ ਵਰਗਲਾਇਆ ਗਿਆ ਹੈ ਕਿ ਜ਼ਹਿਰਾਂ ਤੋਂ ਬਿਨਾ ਖੇਤੀ ਹੋ ਹੀ ਨਹੀਂ ਸਕਦੀ ਜਦ ਕਿ ਬਹੁਤ ਸਾਰੇ ਮੁਲਕ ਜੈਵਿਕ ਖੇਤੀ ਰਾਹੀਂ ਖੇਤੀ-ਉਪਜ ਦੇ ਆਏ ਦਿਨ ਨਵੇਂ ਕੀਰਤੀਮਾਨ ਸਥਾਪਿਤ ਕਰ ਰਹੇ ਨੇ।

ਡਾ.ਕਵਿਤਾ ਮੁਤਾਬਕ ੬੭ ਦੇ ਕਰੀਬ ਜ਼ਹਿਰੀਲੀਆਂ ਦਵਾਈਆਂ ਜੋ ਵਿਦੇਸ਼ਾਂ ਚ ਪਾਬੰਦੀ-ਸ਼ੁਦਾ ਨੇ ਪਰ ਭਾਰਤ ਚ ਬਿਨਾ ਰੋਕ-ਟੋਕ ਵਿਕ ਰਹੀਆਂ ਨੇ।ਹਲਾਤ ਇੱਥੋਂ ਤੱਕ ਨਿੱਘਰ ਚੁੱਕੇ ਨੇ ਕਿ ਬਹੁਤ ਸਾਰੀਆਂ ਦਵਾਈਆਂ ਜਿੰਨ੍ਹਾਂ ਨੂੰ ਭਾਰਤ ਸਰਕਾਰ ਨੇ ਬੈਨ ਵੀ ਕੀਤਾ ਹੋਇਐ ਉਹ ਵੀ ਕਿਸੇ ਨਾ ਕਿਸੇ ਰੂਪ ਚ ਅੱਜ ਵੀ ਵੇਚੀਆਂ ਜਾ ਰਹੀਆਂ ਨੇ।

ਸੈਂਟਰ ਫਾਰ ਇਨਵਾਇਰਨਮੈਂਟ ਐਂਡ ਸਾਇੰਸਜ਼ ਦੇ ਵਿਗਿਆਨੀਆਂ ਦਾ ਮੰਨਣਾ ਹੈ ਕਿ ਅਸੀਂ ਅੱਜ ਜੋ ਖਾਧ-ਪਦਾਰਥ ਗਲੇ ਤੋਂ ਹੇਠਾਂ ਲੰਘਾ ਰਹੇ ਹਾਂ ਉਹਨਾਂ ਚ ਆਮ ਨਾਲੋਂ ੪੦੦ ਤੋਂ ੫੦੦ ਪ੍ਰਤੀਸ਼ਤ ਜ਼ਿਆਦਾ ਜ਼ਹਿਰੀਲਾ ਮਾਦਾ ਏ।

ਮਤਲਬ ਸਾਨੂੰ ਆਪਣੇ ਆਪ ਨੂੰ ਸ਼ਾਬਾਸ਼ ਦੇਣੀ ਚਾਹੀਦੀ ਹੈ ਕਿ ਐਸੇ ਹਲਾਤ ਚ ਵੀ ਅਸੀਂ ਆਪਣੇ-ਆਪ ਨੂੰ ਬਚਾਈ ਬੈਠੇ ਹਾਂ।

ਵਿਗਿਆਨੀ ਇਸ ਗੱਲ ਨਾਲ ਵੀ ਸਹਿਮਤ ਹਨ ਕਿ ਜੋ ਛਿੜਕਾਅ ਅਸੀਂ ਕੀੜੇ ਮਾਰਨ ਲਈ ਕਰ ਰਹੇ ਹਾਂ ਉਹ ਸਿਰਫ ੦੧ ਪ੍ਰਤੀਸ਼ਤ ਹੀ ਕੀੜੇ ਉੱਪਰ ਡਿੱਗਦਾ ਹੈ ਬਾਕੀ ੯੯ ਪ੍ਰਤੀਸ਼ਤ ਸਾਡੇ ਵਾਤਾਵਰਣ ਚ ਹੀ ਘੁਲ-ਮਿਲ ਰਿਹਾ ਹੈ।

ਰਾਜਸਥਾਨ ਚ ਜੈਪੁਰ ਦੇ ਡਾ.ਕਾਬਰਾ ਦੁਆਰਾ ਕੱਢੇ ਨਤੀਜੇ ਵੀ ਦਿਲ-ਦਹਿਲਾ ਦੇਣ ਵਾਲੇ ਹਨ।ਉਸ ਮੁਤਾਬਕ ਉਸ ਨੇ ਹੁਣ ਤੱਕ ਹਜ਼ਾਰਾਂ ਐਸੇ ਬੱਚਿਆਂ ਨੂੰ ਨੇੜਿਓਂ ਤੱਕਿਆ ਹੈ ਜਿੰਨ੍ਹਾਂ ਦੀ ਖੋਪੜੀ ਤਾਂ ਹੈ ਪਰ ਖੋਪੜੀ ਵਿੱਚ ਦਿਮਾਗ ਨਾਂ ਦੀ ਕੋਈ ਚੀਜ਼ ਨਹੀਂ।ਇਸ ਸਭ ਪਿੱਛੇ ਫੌਲਿਕ ਐਸਿਡ ਦੀ ਕਮੀ ਦਾ ਹੱਥ ਹੈ।ਖਾਧ-ਪਦਾਰਥਾਂ ਵਿਚਲਾ ਜ਼ਹਿਰੀਲਾ ਮਾਦਾ ਫੌਲਿਕ-ਐਸਿਡ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਇਹ ਜ਼ਹਿਰੀਲਾ-ਮਾਦਾ ਸਰੀਰਾਂ ਤੇ ਖਾਧ-ਪਦਾਰਥਾਂ ਚੋਂ ਫੌਲਿਕ-ਐਸਿਡ ਨੂੰ ਖਤਮ ਕਰ ਦਿੰਦਾ ਹੈ ਤੇ ਇਸਦਾ ਨਤੀਜਾ ਭਿਆਨਕ ਰੋਗਾਂ ਦੇ ਰੂਪ ਚ ਸਾਹਮਣੇ ਆਉਂਦਾ ਹੈ।

ਪ੍ਰਸਿੱਧ ਖੇਤੀ ਵਿਗਿਆਨੀ ਡਾ. ਨੰਦਿਨਾ ਸ਼ਿਵਾ ਦਾ ਕਹਿਣਾ ਹੈ ਕਿ ਇਹ ਗੱਲ ਮੁੱਢੋਂ ਹੀ ਗਲਤ ਹੈ ਕਿ ਹਰੀ ਕ੍ਰਾਂਤੀ ਸਿਰਫ ਰਸਾਇਣਕ ਖਾਦਾਂ ਤੇ ਰਸਾਇਣਕ ਬੀਜਾਂ ਕਰਕੇ ਆਈ ਹੈ। ਇਸ ਹਰੀਕ੍ਰਾਂਤੀ ਪਿੱਛੇ ਹੋਰ ਵੀ ਅਨੇਕਾਂ ਕਾਰਨ ਮੌਜੂਦ ਹਨ।ਨਿਰਾ ਰਸਾਇਣਕ ਦਵਾਈਆਂ ਤੇ ਖਾਦਾਂ ਨੂੰ ਹੀ ਵਡਿਆਈ ਜਾਣਾ ਠੀਕ ਨਹੀਂ।ਉਸ ਮੁਤਾਬਕ ਜੇ ਪੰਜਾਬ ਦੀ ਖੇਤੀ ਦੀ ਗੱਲ ਕਰੀਏ ਤਾਂ ਸਿਰਫ ਝੋਨਾ-ਕਣਕ ਪੈਦਾ ਕਰਕੇ ਆਪਣੀ ਛਾਤੀ ਫੁਲਾਈ ਜਾਣੀ ਕੋਈ ਅਕਲ-ਮੰਦੀ ਦੀ ਗੱਲ ਨਹੀਂ।ਸਗੋਂ ਐਸਾ ਕਰਕੇ ਅਸੀਂ ਆਪਣੀ ਧਰਤੀ-ਮਾਂ ਨਾਲ ਧ੍ਰੋਹ ਕਮਾ ਰਹੇ ਹਾਂ।

ਇੱਕੋ ਹੀ ਫਸਲੀ-ਚੱਕਰ ਅਪਣਾਈ ਰੱਖਣਾ ਕਦਾਚਿੱਤ ਵੀ ਸੰਤੁਲਿਤ ਖੇਤੀ ਲਈ ਫਾਇਦੇਮੰਦ ਨਹੀਂ।ਪੰਜਾਬ ਚ ਕਣਕ-ਝੋਨੇ ਤੋਂ ਇਲਾਵਾ ਦਾਲ,ਛੋਲੇ,ਮੂੰਗੀ, ਉੜਦ ਆਦਿ ਕਿਸੇ ਵੀ ਤਰ੍ਹਾਂ ਦੀ ਉਪਜ ਨਹੀਂ ਲਈ ਜਾ ਰਹੀ।ਕਿਸੇ ਵਕਤ ਪੰਜਾਬ ਚ ਮੂੰਗੀ, ਛੋਲੇ, ਮੱਕੀ, ਬਾਜਰਾ, ਜਵਾਰ ਆਦਿ ਦੀ ਭਰਪੂਰ ਫਸਲ ਹੁੰਦੀ ਸੀ।

ਜੇ ਪੰਜਾਬ ਦਾ ਕਿਸਾਨ ਦਾਲਾਂ ਦੀ ਕਾਸ਼ਤ ਕਰੇ ਤਾਂ ਉਸਨੂੰ ਨਾਈਟ੍ਰੋਜਨ (ਯੂਰੀਆ) ਆਪਣੇ-ਆਪ ਹੀ ਇਹਨਾਂ ਫਸਲਾਂ ਤੋਂ ਮਿਲ ਜਾਵੇਗਾ। ਇਸ ਪ੍ਰਕਾਰ ਕਈ ਟਨ ਯੂਰੀਆ ਸਾਡੇ ਪੰਜਾਬੀ ਕਿਸਾਨ ਬਚਾ ਸਕਦੇ ਹਨ ਤੇ ਨਾਲੇ ਵਾਤਾਵਰਨ ਨੂੰ ਸੰਵਾਰਨ ਚ ਬਣਦਾ ਹਿੱਸਾ ਪਾ ਸਕਦੇ ਹਨ।ਡਾ.ਨੰਦਿਨਾ ਦਾ ਇਹ ਵੀ ਮੰਨਣਾ ਹੈ ਕਿ ਜਿਸ ਖਿੱਤੇ ਦੀ ਖੇਤੀ ਚ ਵੰਨ-ਸੁਵੰਨਤਾ ਖਤਮ ਹੋ ਜਾਵੇ ਉਸ ਇਲਾਕੇ ਦੀ ਖੇਤੀ ਬਹੁਤੀ ਦੇਰ ਟਿਕ ਨਹੀਂ ਸਕਦੀ।

ਸ਼ਾਇਦ ਸਾਡੇ ਪੰਜਾਬ ਨਾਲ ਵੀ ਇਹੀ ਹੋਣ ਜਾ ਰਿਹਾ ਹੈ।

ਡਾ.ਨੰਦਿਨਾ ਮੁਤਾਬਕ ਹੁਣ ਤੱਕ ਢਾਈ ਲੱਖ ਤੋਂ ਵੀ ਵੱਧ ਕਿਸਾਨ ਆਤਮ-ਹੱਤਿਆਵਾਂ ਕਰ ਚੁੱਕੇ ਹਨ ਜਿਸਦੇ ਸਪੱਸ਼ਟ ਕਾਰਨ ਰਸਾਇਣਕ ਖਾਦਾਂ ਤੇ ਦਵਾਈਆਂ ਤੇ ਕੀਤਾ ਅੰਨ੍ਹਾ ਖਰਚ ਤੇ ਫਿਰ ਉਹਨਾਂ ਦੀ ਆਪਣੀ ਬੀਮਾਰੀ ਤੇ ਹੋਇਆ ਬੇਤਹਾਸ਼ਾ ਖਰਚ ਹਨ।

ਇਸ ਸ਼ੋਅ ਦੌਰਾਨ ਹਿੰਦੁਸਤਾਨ 'ਚ ਦਵਾਈਆਂ ਦੀ ਸਭ ਤੋਂ ਵੱਡੀ ਕੰਪਨੀ 'ਯੂਨਾਈਟਿਡ ਫਾਸਫੋਰਸ ਲਿਮਟਿਡ' ਦੇ ਮੁਖੀ ਰੱਜੂ ਸ਼ਰਾਫ ਨੂੰ ਵੀ ਬੁਲਾਇਆ ਗਿਆ।ਉਸਦਾ ਮੰਨਣਾ ਸੀ ਕਿ ਉਸਦੀ ਕੰਪਨੀ ਦੀ ਕੁੱਲ ਆਮਦਨ ੧੧ ਹਜ਼ਾਰ ਕਰੋੜ ਰੁਪਏ ਸਾਲਾਨਾ ਹੈ।ਉਹਨਾਂ ਦੀ ਕੰਪਨੀ ਦੇਸ਼-ਵਾਸੀਆਂ ਦੀ ਸੇਵਾ ਚ ਲੱਗੀ ਹੋਈ ਹੈ ਤੇ ਉਹ ਕਿਸਾਨਾਂ ਦੇ ਸੱਚੇ ਖੈਰ-ਖਵਾਹ ਹਨ।

ਪਰ ਸ਼ੋਅ ਵਿੱਚੋਂ ਇਹੀ ਗੱਲ ਉੱਭਰ ਕੇ ਸਾਹਮਣੇ ਆਈ ਕਿ ਦਵਾ ਕੰਪਨੀਆਂ ਦਾ ਮੁੱਖ ਮਕਸਦ ਪੈਸਾ ਕਮਾਉਣਾ ਹੈ ਨਾ ਕਿ ਲੋਕ-ਸੇਵਾ।

ਬਠਿੰਡਾ ਜ਼ਿਲ੍ਹੇ ਦੇ ਸੁਰਿੰਦਰ ਮਹੇਸ਼ਰੀ ਦਾ ਕਹਿਣਾ ਸੀ ਕਿ ਉਹ ਖੁਦ ਕਈ ਸਾਲਾਂ ਤੋਂ ਦਵਾਈਆਂ ਵੇਚਣ ਦਾ ਕਾਰੋਬਾਰ ਕਰ ਰਿਹਾ ਹੈ।ਇਸ ਕਾਰੋਬਾਰ ਚ ਸਭ ਅੱਛਾ ਨਹੀਂ।ਕੰਪਨੀਆਂ ਡੀਲਰਾਂ ਨੂੰ ਵੱਧ ਤੋਂ ਵੱਧ ਦਵਾਈਆਂ ਵੇਚਣ ਲਈ ਮਨ-ਲੁਭਾਵਣੇ ਪੈਕੇਜ ਦੇ-ਦੇ ਲਗਾਤਾਰ ਭਰਮਾਉਂਦੀਆਂ ਰਹਿੰਦੀਆਂ ਹਨ।ਫਲਾਣੀ ਦਵਾ ਵੇਚੋ, ਐਨਾ ਟੀਚਾ ਸਰ ਕਰੋ।ਤੁਹਾਨੂੰ ਇਨਾਮੀ ਕੂਪਨ ਮਿਲੇਗਾ, ਕਦੇ ਲਾਲਚ ਦੇਣਗੇ,੨੦੦ ਲੀਟਰ ਹੋਰ ਵੇਚ ਦਿਓ,ਪੂਰੇ ਏਸ਼ੀਆ ਦਾ ਟੂਰ ਮੁਫਤ ਮਿਲੇਗਾ।

ਸੋ ਐਸੇ ਮਨ-ਲੁਭਾਵਣੇ ਪੈਕੇਜਾਂ ਦੇ ਚੱਕਰ ਚ ਦੁਕਾਨਦਾਰ ਮਿਥੀ ਮਾਤਰਾ ਤੋਂ ਵੱਧ ਦਵਾਈ ਵਰਤਣ ਦੀ ਸਲਾਹ ਆਪਣੇ ਗ੍ਰਾਹਕਾਂ ਨੂੰ ਦੇਣ ਲੱਗਦਾ ਹੈ।

ਇੱਕ ਏਕੜ ਲਈ ਸਿਫਾਰਿਸ਼ ਕੀਤੀ ੭੫ ਗ੍ਰਾਮ ਦਵਾਈ ਦੀ ਥਾਂ ਉਹ ਕਿਸਾਨ ਨੂੰ ੧੦੦ ਗ੍ਰਾਮ ਵਰਤਣ ਨੂੰ ਕਹਿ ਦਿੰਦਾ ਹੈ। ਅੱਗੋਂ ਕਿਸਾਨ ਦਵਾਈ ਆਪਣੇ ਸੀਰੀ (ਨੌਕਰ) ਦੇ ਹੱਥ ਥਮ੍ਹਾ ਦਿੰਦਾ ਹੈ।ਨੌਕਰ ਅੱਗੇ ਵਧੀਆ ਨਤੀਜੇ ਦੀ ਆਸ ਨਾਲ ਇਸਦੀ ਮਾਤਰਾ ਪਾਉਣ ਲੱਗਿਆਂ ੨੦੦ ਗ੍ਰਾਮ ਕਰ ਦਿੰਦਾ ਹੈ ਤੇ ਇੰਝ ੭੫ ਗ੍ਰਾਮ ਤੋਂ ਚੱਲੀ ਦਵਾਈ ੨੦੦ ਗ੍ਰਾਮ ਦੇ ਚੱਕਰ ਚੋਂ ਗੁਜ਼ਰਦੀ ਸਾਡੇ ਸਰੀਰਾਂ ਤਾਈਂ ਪਹੁੰਚ ਜਾਂਦੀ ਹੈ।

ਸਾਡੇ ਪੰਜਾਬ ਦਾ ਹਿੰਦੁਸਤਾਨ ਦੇ ਮੁਕਾਬਲੇ ਖੇਤੀ ਹੇਠ ਰਕਬਾ ਸਿਰਫ ੨ ਪ੍ਰਤੀਸ਼ਤ ਹੈ ਪਰ ਜ਼ਹਿਰਾਂ ਦੀ ਵਰਤੋਂ ਇੱਥੇ ੧੬ ਤੋਂ ੧੮ ਫੀਸਦੀ ਹੋ ਰਹੀ ਹੈ।ਮਾਲਵੇ ਦੇ ਇਲਾਕੇ ਚ ਇਹਨਾਂ

ਜ਼ਹਿਰਾਂ ਦਾ ਮਚਾਇਆ ਕੁਹਰਾਮ ਕੈਂਸਰ ਦੇ ਰੂਪ ਚ ਸਭ ਦੇ ਸਾਹਮਣੇ ਹੈ।ਦਵਾਈ ਨਿਰਮਾਤਾ ਮੰਨਣ ਜਾਂ ਨਾ ਮੰਨਣ ਕੇਰਲ ਵਾਂਗ ਏਥੇ ਵੀ ਇਹ ਸਭ ਕੀਤਾ-ਕਰਾਇਆ ਇਹਨਾਂ ਜ਼ਹਿਰਾਂ ਦਾ ਹੀ ਹੈ।

ਬਠਿੰਡੇ ਤੋਂ ਬੀਕਾਨੇਰ ਲਈ ਕੈਂਸਰ ਦੇ ਰੋਗੀਆਂ ਨਾਲ ਭਰ ਕੇ ਜਾਂਦੀ ਟ੍ਰੇਨ ਦਾ ਨਾਂ ਵੀ ਹੁਣ 'ਕੈਂਸਰ ਟ੍ਰੇਨ' ਪੈ ਚੁੱਕਾ ਹੈ। ਇਸ 'ਕੈਂਸਰ ਟ੍ਰੇਨ' ਦੇ ਦਰਸ਼ਨ ਵੀ ਏਸ ਸ਼ੋਅ ਨੇ ਪੂਰੀ ਦੁਨੀਆਂ ਨੂੰ ਕਰਵਾ ਦਿੱਤੇ ਨੇ ।ਰੱਬ ਮਿਹਰ ਕਰੇ, ਹੁਣ ਈ ਸਾਡੀਆਂ ਸਰਕਾਰਾਂ ਦੀ ਨੀਂਦ ਖੁਲ੍ਹ ਜਾਵੇ।

ਆਂਧਰ ਪ੍ਰਦੇਸ਼ ਦੇ ਖੇਤੀ ਵਿਗਿਆਨੀ ਰਾਮਾਨੁਜਮ ਨੇ ਜੈਵਿਕ-ਖੇਤੀ ਲਈ ਆਪਣਾ ਸਾਰਾ ਜੀਵਨ ਅਰਪਿਤ ਕਰ ਰੱਖਿਆ ਹੈ।ਉਸਦਾ ਕਹਿਣਾ ਹੈ ਕਿ ਉਸਨੇ ਅਨੇਕਾਂ ਐਸੇ ਯੰਤਰ ਹੋਂਦ ਚ ਲਿਆਂਦੇ ਨੇ ਜਿਨ੍ਹਾਂ ਦੀ ਸਹਾਇਤਾ ਨਾਲ ਜ਼ਹਿਰਾਂ ਦੇ ਛਿੜਕਾਅ ਤੋਂ ਬਗੈਰ ਵੀ ਕੀੜਿਆਂ-ਮਕੌੜਿਆਂ ਨੂੰ ਫੜਿਆ ਜਾ ਸਕਦਾ ਹੈ।ਉਸ ਦੁਆਰਾ ਤਿਆਰ ਕੀਤੇ ਪੀਲੇ ਰੰਗ ਦੇ ਟ੍ਰੈਪਰ ਦੀ ਕੀਮਤ ਸਿਰਫ ਦਸ ਤੋਂ ਪੰਦਰਾਂ ਰੁਪਏ ਹੈ। ਖੇਤ ਚ ਇਹ ਟ੍ਰੈਪਰ ਲਗਾਉਣ ਨਾਲ ਕੀੜੇ ਖੁਦ-ਬ-ਖੁਦ ਇਸ ਟ੍ਰੈਪ ਵੱਲ ਦੌੜੇ ਆਉਂਦੇ ਹਨ।

ਉਸ ਮੁਤਾਬਕ ਨਿੰਮ ਦੇ ਪੱਤਿਆਂ ਤੇ ਨਿੰਬੂ ਦੇ ਪੱਤਿਆਂ ਆਦਿ ਦੇ ਘੋਲ ਤੋਂ ਇਲਾਵਾ ੧੦੦ ਤੋਂ ਵੀ ਵੱਧ ਤਰੀਕੇ ਨੇ ਜਿਨ੍ਹਾਂ ਦੀ ਸਹਾਇਤਾ ਨਾਲ ਮਿੱਤਰ ਕੀੜਿਆਂ ਨੂੰ ਸੁਰੱਖਿਅਤ ਰੱਖ ਕੇ ਨੁਕਸਾਨ ਪਹੁੰਚਾਉਣ ਵਾਲੇ ਕੀੜਿਆਂ ਦਾ ਖਾਤਮਾ ਕੀਤਾ ਜਾ ਸਕਦਾ ਹੈ।ਉਸਨੇ ਖੁਦ ਹਜ਼ਾਰਾਂ ਏਕੜ ਖੇਤੀ ਨੂੰ ਆਪਣੀਆਂ ਵਿਧੀਆਂ ਰਾਹੀਂ ਨੁਕਸਾਨ ਤੋਂ ਬਚਾਇਆ ਹੈ ਤੇ ਕਿਸਾਨਾਂ ਨੂੰ ਇੱਕ ਬੂੰਦ ਵੀ ਜ਼ਹਿਰੀਲੇ ਮਾਦੇ ਦੀ ਛਿੜਕਣ ਨਹੀਂ ਦਿੱਤੀ।

ਜੈਵਿਕ ਖੇਤੀ ਬਾਰੇ ਜੇ ਪ੍ਰੇਰਨਾ ਲੈਣੀ ਹੋਵੇ ਤਾਂ ਸਿੱਕਮ ਸਰਕਾਰ ਤੋਂ ਲਈ ਜਾ ਸਕਦੀ ਹੈ।ਇੱਥੇ ਸਰਕਾਰ ਨੇ ਕਿਸੇ ਵੀ ਪ੍ਰਕਾਰ ਦੀਆਂ ਜ਼ਹਿਰਾਂ ਦੇ ਛਿੜਕਾਅ ਤੇ ਪੂਰਨ ਰੋਕ ਲਗਾ ਰੱਖੀ ਹੈ।ਮੁੱਖ ਮੰਤਰੀ ਪਵਨ ਚਾਮਲਿੰਗ ਦਾ ਕਹਿਣਾ ਹੈ ਕਿ ਉਹ ਆਪਣੇ ਸੂਬੇ ਦੇ ਨਾਗਰਿਕਾਂ ਦੀ ਸਿਹਤ ਪ੍ਰਤੀ ਪੂਰੀ ਤਰ੍ਹਾਂ ਵਚਨਬੱਧ ਨੇ।ਉਹਨਾਂ ਦਾ ਟੀਚਾ ਪੂਰਨ ਰੂਪ ਚ ੨੦੧੫ ਤੱਕ ਜੈਵਿਕ ਖੇਤੀ ਨੂੰ ਅਪਨਾਉਣਾ ਹੈ। ਇਸ ਤਰ੍ਹਾਂ ਕਰਨ ਨਾਲ ਸਿਹਤ ਦੇ ਨਾਲ ਨਾਲ ਉਹਨਾਂ ਦੀ ਖੇਤੀ ਉਤਪਾਦਕਤਾ ਵੀ ਵਧੇਗੀ ਤੇ ਚੰਗਾ ਭਾਅ ਵੀ ਮਿਲ ਸਕੇਗਾ।ਇਸ ਵਾਸਤੇ ਅਸੀਂ ਆਪਣੇ ਕਿਸਾਨਾਂ ਤੇ ਖੇਤੀ ਮਾਹਰਾਂ ਦੀਆਂ ਟੀਮਾਂ ਬਣਾ ਕੇ ਉਹਨਾਂ ਨੂੰ ਬੜੇ ਸੰਗਠਿਤ ਤਰੀਕੇ ਨਾਲ ਸਿੱਖਿਅਤ ਕਰ ਰਹੇ ਹਾਂ।

ਇਸ ਤੋਂ ਇਲਾਵਾ ਅਗਲੀ ਪ੍ਰੇਰਨਾ ਖੇਤੀ ਉਤਪਾਦਨ ਚ ਹੁਣੇ ਹੁਣੇ ਸਥਾਪਿਤ ਹੋਏ ਅਨੇਕਾਂ ਨਵੇਂ ਕੀਰਤੀਮਾਨਾਂ ਤੋਂ ਲੈ ਸਕਦੇ ਹਾਂ। ਕਪਾਹ ਦੇ ਰੂਪ ਚ ਗੁਜਰਾਤ ਪ੍ਰਾਂਤ ਨੇ ਇਹ ਕਾਰਨਾਮਾ ਜੈਵਿਕ ਖੇਤੀ ਰਾਹੀਂ ਕਰ ਵਿਖਾਇਆ ਹੈ। ਇਹ ਕਾਰਨਾਮਾ ਕਿਸੇ ਹੋਰ ਨੇ ਨਹੀਂ ਸਗੋਂ ਲੋਕਾਂ ਨੂੰ ਜ਼ਹਿਰਾਂ ਦੀ ਵਰਤੋਂ ਦਾ ਪਾਠ ਪੜ੍ਹਾਉਣ ਵਾਲੇ ਦਵਾਈ ਨਿਰਮਾਤਾ ਰੱਜੂ ਸ਼ਰਾਫ ਦੇ ਹੀ ਆਪਣੇ ਭਰਾ ਨੇ ਕੀਤਾ ਹੈ।ਇੱਥੇ ਤਾਂ ਦੀਵੇ ਥੱਲੇ ਹਨੇਰਾ ਵਾਲੀ ਕਹਾਵਤ ਸਿੱਧ ਹੋਈ ਹੈ।

ਉਧਰ ਆਲੂਆਂ ਤੇ ਚਾਵਲਾਂ ਦੀ ਖੇਤੀ ਵਿੱਚ ਬਿਹਾਰ ਪ੍ਰਾਂਤ ਨੇ ਵੀ ਜੈਵਿਕ- ਖੇਤੀ ਰਾਹੀਂ ਸਭ ਤੋਂ ਵੱਧ ਉਤਪਾਦਨ ਦਾ ਵਿਸ਼ਵ-ਰਿਕਾਰਡ ਬਣਾਇਆ ਹੈ।

ਰਾਜਸਥਾਨ ਦੇ ਝਾਲਾਵਾੜ ਦਾ ਹੁਕਮ ਚੰਦ ਵੀ ਜੈਵਿਕ ਖੇਤੀ ਕਰਕੇ ਪਹਿਲਾਂ ਨਾਲੋਂ ਵੀ ਜਿਆਦਾ ਝਾੜ ਲੈਣ ਦੀ ਗੱਲ ਕਰ ਰਿਹਾ ਹੈ।

ਇਸ ਸ਼ੋਅ ਵਿੱਚ ਬੈਠੇ ਸਭ ਖੇਤੀ ਵਿਗਿਆਨੀਆਂ ਦਾ ਵੀ ਇਹ ਮੱਤ ਸੀ ਕਿ ਜੇ ਅਸੀਂ ਜੈਵਿਕ ਖੇਤੀ ਨੂੰ ਪਰਫੁਲਤ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਸਭ ਨੂੰ ਮਿਲ ਕੇ ਕੰਮ ਕਰਨਾ ਪਵੇਗਾ।ਸਰਕਾਰਾਂ ਨੂੰ ਜਿੱਥੇ ਜੈਵਿਕ ਖੇਤੀ ਵਾਲੇ ਕਿਸਾਨਾਂ ਨੂੰ ਵਿਸ਼ੇਸ਼ ਸਬਸਿਡੀਆਂ ਦੇਣੀਆਂ ਚਾਹੀਦੀਆਂ ਹਨ ਉੱਥੇ ਜ਼ਹਿਰਾਂ ਦੇ ਛਿੜਕਾਅ ਦੀ ਖੇਤੀ ਨੂੰ ਵੀ ਨਿਰ-ਉਤਸ਼ਾਹਿਤ ਕਰਨ ਲਈ ਅੱਗੇ ਆਉਣਾ ਚਾਹੀਦਾ ਹੈ।

ਆਮ ਆਦਮੀ ਨੂੰ ਵੀ ਆਪਣੇ ਗਿਰੇਬਾਨ ਚ ਝਾਕਣਾ ਪਵੇਗਾ।ਬ੍ਰਾਂਡਿਡ ਕੱਪੜਿਆਂ ਦੀ ਖਰੀਦ ਵਕਤ ਉਹ ਕਿਸੇ ਵੀ ਪ੍ਰਕਾਰ ਦੀ ਸੌਦੇਬਾਜ਼ੀ ਨਹੀਂ ਕਰਦਾ ਪਰ ਦਸ ਰੁਪਏ ਦੀ ਸਬਜ਼ੀ ਖਰੀਦਣ ਲੱਗਿਆਂ ਰੇਟ ਘਟਾਉਣ ਲਈ ਸੌ ਤਰ੍ਹਾਂ ਦੇ ਨਖਰੇ ਕਰਦਾ ਹੈ।

ਸੋ ਦੋਸਤੋ ! ਕਿਸਾਨ ਨੂੰ ਉਸਦੀ ਉਪਜ ਦਾ ਲਾਹੇਵੰਦਾ ਫਲ ਦੇ ਕੇ ਹੀ ਉਸਨੂੰ ਜੈਵਿਕ-ਖੇਤੀ ਵਾਲੇ ਪਾਸੇ ਤੋਰਿਆ ਜਾ ਸਕਦਾ ਹੈ। ਆਮ ਲੋਕਾਂ ਦੇ ਸਹਿਯੋਗ ਤੋਂ ਬਿਨਾਂ ਕੋਈ ਵੀ ਕ੍ਰਾਂਤੀ ਸੰਭਵ ਨਹੀਂ।

ਸ਼ੋਅ ਦੇ ਅੰਤ 'ਚ ਗਾਏ ਗੀਤ ਦੀਆਂ ਬੜੀਆਂ ਭਾਵ-ਪੂਰਤ ਦੋ ਸਤਰਾਂ ਨਾਲ ਇਸ ਕੜੀ ਦੀ ਸਮਾਪਤੀ ਕਰਦੇ ਹਾਂ:

ਹੌਲੇ-ਹੌਲੇ ਧੀਮੇ-ਧੀਮੇ, ਮਿੱਟੀ ਬੋਲੇ,ਮਾਟੀ ਬੋਲੇ।
ਗੀਤ ਬੀਜਣੇ ਸੀ ਅਸੀਂ, ਪਰ ਬੀਜ ਦਿੱਤੇ ਲਾਲ-ਸ਼ੋਅਲੇ।

*ਮੋਬਾ:੯੮੧੫੭੫੮੪੬੬*
amriksherkhan@yahoo.com

# ਦਸਮ ਗ੍ਰੰਥ ਬਾਰੇ ਸੰਖੇਪ ਜਾਣਕਾਰੀ

ਡਾ. ਰਾਜਿੰਦਰ ਸਿੰਘ

**ਦਸਮ ਗ੍ਰੰਥ ਦੇ ਕਰਤ੍ਰਿਤਵ ਬਾਰੇ ਖੋਜ:** ਦਸਮ ਗ੍ਰੰਥ ਦੀਆਂ ਵਿਭਿੰਨ ਬਾਣੀਆਂ ਦੇ ਲੇਖਕ ਕੌਣ ਸਨ। 20 ਵੀਂ ਸਦੀ ਦੌਰਾਨ ਇਸ ਵਿਸ਼ੇ 'ਤੇ ਵਿਆਪਕ ਖੋਜ ਹੋਈ ਹੈ। ਪੁਸਤਕਾਂ ਤੇ ਲੇਖ ਛਪੇ ਹਨ, ਅਤੇ ਅਨੇਕ ਵਿਦਵਾਨਾਂ ਨੇ ਇਸ ਵਿਸ਼ੇ 'ਤੇ ਖੋਜ ਪ੍ਰਬੰਧ (thesis) ਲਿਖ ਕੇ ਯੂਨੀਵਰਸਿਟੀਆਂ ਤੋਂ ਪੀ.ਐਚ.ਡੀ. ਡਿਗਰੀਆਂ ਪ੍ਰਾਪਤ ਕੀਤੀਆਂ ਹਨ, ਜਿਨ੍ਹਾਂ 'ਚੋਂ ਡਾ. ਰਤਨ ਸਿੰਘ ਜੱਗੀ ਕ੍ਰਿਤ 'ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ' ਸਭ ਤੋਂ ਵੱਧ ਖੋਜ-ਭਰਪੂਰ ਤੇ ਤਰਕ-ਪੂਰਨ ਮੰਨਿਆ ਜਾਂਦਾ ਹੈ। ਇਹ ਦੋ ਭਾਗਾਂ ਵਿਚ, ਜਿਨ੍ਹਾਂ 'ਚੋਂ ਇਕ ਦਾ ਸੀਰਸ਼ਕ 'ਦਸਮ ਗ੍ਰੰਥ ਦਾ ਕਰਤ੍ਰਿਤਵ' ਹੈ, ਪੁਸਤਕਾਂ ਦੇ ਰੂਪ ਵਿੱਚ ਪ੍ਰਕਾਸ਼ਿਤ ਹੋ ਚੁੱਕਾ ਹੈ, ਅਤੇ ਭਾਸ਼ਾ ਵਿਭਾਗ, ਪੰਜਾਬ ਤੋਂ ਪੁਰਸਕਾਰ ਵੀ ਪ੍ਰਾਪਤ ਕਰ ਚੁੱਕਾ ਹੈ।

ਅਜੋਕੇ ਕੁਝ ਵਿਦਵਾਨ ਸਮੁੱਚੇ ਦਸਮ ਗ੍ਰੰਥ ਨੂੰ ਦਸਮੇਸ਼-ਰਚਿਤ ਮੰਨਦੇ ਹਨ। ਉਨ੍ਹਾਂ ਨੇ ਸ਼ੈਲੀ ਸੰਬੰਧੀ ਅਨੇਕ ਪ੍ਰਮਾਣ ਦੇ ਕੇ, ਅਤੇ 'ਰਾਮ', 'ਸ਼ਯਾਮ' 'ਕਾਲ' ਆਦਿ ਕਵੀ-ਛਾਪਾਂ ਨੂੰ 'ਗੋਬਿੰਦ' ਸ਼ਬਦ ਦਾ ਪ੍ਰਯਾਯ-ਵਾਚੀ ਦਸ ਕੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ। ਪਰੰਤੂ ਵਿਦਵਾਨਾਂ ਦੀ ਬਹੁ-ਗਿਣਤੀ ਦਾ ਮੱਤ ਹੈ ਕਿ ਦਸਮ ਗ੍ਰੰਥ ਦੀਆਂ ਥੋੜ੍ਹੀਆਂ ਜਿਹੀਆਂ ਬਾਣੀਆਂ ਹੀ ਦਸਮੇਸ਼-ਰਚਿਤ ਹਨ, ਅਤੇ ਬਾਕੀ ਸਭ ਦਰਬਾਰੀ ਕਵੀਆਂ ਰਾਮ, ਸਯਾਮ, ਕਾਲ ਆਦਿ ਦੀਆਂ ਰਚਨਾਵਾਂ ਹਨ।

ਦਸਮ ਗ੍ਰੰਥ ਦੇ ਕਰਤ੍ਰਿਤਵ ਸੰਬੰਧੀ ਡਾਕਟਰ ਜੱਗੀ ਦੀ ਰਾਇ ਇਹ ਹੈ: "ਦਸਮ ਗ੍ਰੰਥ ਦੇ ਇਸ ਵਿਸਤ੍ਰਿਤ ਅਧਿਐਨ ਤੋਂ ਸਿੱਧ ਹੋ ਗਿਆ ਹੈ ਕਿ 'ਜਾਪੁ' 'ਅਕਾਲ ਉਸਤਤਿ' (ਛੰਦ 211 ਤੋਂ 230 ਛੱਡ ਕੇ) 'ਜ਼ਫ਼ਰਨਾਮਾ' ਤੇ 'ਸਵੈਯੇ-33' ਦਸਮ ਗੁਰੂ ਦੀਆਂ ਪ੍ਰਮਾਣਿਕ ਰਚਨਾਵਾਂ ਹਨ। 'ਸ਼ਬਦ ਹਜ਼ਾਰੇ', 'ਖਾਲਸਾ ਮਹਿਮਾ' ਅਤੇ 'ਗਿਆਨ ਪ੍ਰਬੋਧ' ਦਾ ਸਰੂਪ ਕੁਝ ਸੰਦਿਗਧ ਹੈ। ਪਰ 'ਪੌਰਾਣਿਕ ਕ੍ਰਿਤੀਆਂ' - ਆਪਨੀ ਕਥਾ (ਬਚਿਤ੍ਰ ਨਾਟਕ)', 'ਚੰਡੀ ਚਰਿਤ੍ਰ ਉਕਤਿ ਬਿਲਾਸ', 'ਚੰਡੀ ਚਰਿਤ੍ਰ ਦੂਜਾ', 'ਚੌਬੀਸ ਅਵਤਾਰ', 'ਬ੍ਰਹਮਾ ਅਵਤਾਰ', 'ਰੁਦ੍ਰ ਅਵਤਾਰ', 'ਵਾਰ ਦੁਰਗਾ ਕੀ (ਚੰਡੀ ਦੀ ਵਾਰ)', 'ਚਰਿਤ੍ਰੋਪਾਖਿਆਨ', 'ਸ਼ਸਤ੍ਰ ਨਾਮ ਮਾਲਾ' (ਹਕਾਯਤਾਂ ਵੀ) ਇਕ ਦਮ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਨਹੀਂ ਹਨ।"

ਮੌਜੂਦਾ ਦਸਮ ਗ੍ਰੰਥ ਵਿੱਚ ਕੁਝ ਪੌਰਾਣਿਕ ਕ੍ਰਿਤੀਆਂ ਦੇ ਮੁੱਢ ਵਿੱਚ 'ਪਾਤਸ਼ਾਹੀ 10' ਛਪਿਆ ਹੋਇਆ ਹੈ। ਹੋ ਸਕਦਾ ਹੈ ਕਿ ਕਦੀ ਕਿਸੇ ਆਖੇਪਕਾਰ ਨੇ ਇਹ ਸ਼ਬਦ ਸ਼ਾਮਲ ਕੀਤੇ ਹੋਣ। ਇਹ ਸ਼ੱਕ ਇਸ ਗੱਲੋਂ ਹੋਰ ਵੀ ਪੱਕਾ ਹੋ ਜਾਂਦਾ ਹੈ ਕਿ ਪੰਨਾ 155 ਉਤੇ 'ਚੌਬੀਸ ਅਵਤਾਰ' ਦੀ ਸ਼ੁਰੂਆਤ ਇਨ੍ਹਾਂ ਸ਼ਬਦਾਂ ਨਾਲ ਹੁੰਦੀ ਹੈ:

'ਪਾਤਸ਼ਾਹੀ 10'
ਅਥ ਚੌਬੀਸ ਅਵਤਾਰ ਕਥਨੰ
...ਬਰਨਤ ਸਯਾਮ ਜਥਾ ਮਤਿ ਭਾਈ। ।1। ।

ਇਹ ਤਾਂ ਕਿਆਸਿਆ ਨਹੀਂ ਜਾ ਸਕਦਾ ਕਿ ਇਥੇ ਕਵੀ ਸਯਾਮ ਖੁਦ ਨੂੰ 'ਪਾਤਸ਼ਾਹੀ 10' ਜ਼ਾਹਰ ਕਰ ਰਿਹਾ ਹੈ। ਨਿਰਸੰਦੇਹ ਇਹ ਕਿਸੇ ਆਖੇਪਕਾਰ ਦੀ ਸ਼ਰਾਰਤ ਹੈ। ਪੌਰਾਣਿਕ ਕ੍ਰਿਤੀਆਂ ਸ਼ਾਕਤ ਮੱਤ ਦੀ ਵਾਮ-ਮਾਰਗੀ ਸ਼ਾਖਾ ਦੀਆਂ ਪ੍ਰਵਿਰਤੀਆਂ ਅਤੇ ਤਾਂਤ੍ਰਿਕ ਭਾਵਾਂ ਨਾਲ ਭਰਪੂਰ ਹਨ, ਜੋ ਇਹ ਹਨ:

(ੳ) ਦੇਵੀ ਦੇਵਤਿਆਂ ਖਾਸ ਕਰਕੇ ਸ਼ਿਵ ਅਤੇ ਉਸ ਦੀ ਸੰਗਿਨੀ ਪਾਰਵਤੀ ਪ੍ਰਤੀ ਇਸ਼ਟ ਭਾਵਨਾ। ਮਹਾਕਾਲ, ਸਰਬਕਾਲ, ਕਾਲ, ਮਹਾਦੇਵ, ਮਹਾਲੋਹ, ਖੜਗਕੇਤ, ਸ੍ਰੀ ਅਸਪਾਨ, ਅਸਿਕੇਤ, ਅਸਿਧੁਜ ਆਦਿ ਸ਼ਿਵ ਦੇ ਰੂਪ ਜਾਂ ਅਵਤਾਰ ਹਨ। ਸ਼ਕਤਿ, ਸਿਵਾ, ਚੰਡ, ਚੰਡਿਕਾ, ਚੰਡੀ, ਭਗਉਤੀ, ਦੁਰਗਾ, ਕਾਲ, ਕਾਲੀ, ਕਾਲਕਾ, ਜਗਮਾਤਾ, ਸਾਰਦਾ, ਨਾਲਪਾ ਆਦਿ ਪਾਰਵਤੀ ਦੇ ਉਪਨਾਮ ਜਾਂ ਰੂਪ ਹਨ।

(ਅ) ਅਸ਼ਲੀਲ ਸ਼ਬਦਾਵਲੀ ਦੀ ਵਰਤੋਂ, ਇਸਤਰੀ-ਪੁਰਸ਼ ਦੇ ਗੁਪਤ ਅੰਗਾਂ ਦੇ ਨਾਵਾਂ ਦਾ ਖੁਲ੍ਹਾ-ਡੁਲ੍ਹਾ ਪ੍ਰਯੋਗ।

(ੲ) ਸ਼ਸਤਰ ਪੂਜਾ

(ਸ) ਮਾਸਾਹਾਰ ਅਤੇ ਸ਼ਰਾਬ, ਭੰਗ ਆਦਿ ਨਸ਼ਿਆਂ ਦਾ ਸੇਵਨ।

ਦਸਮ ਗ੍ਰੰਥ ਵਿਚਲੀਆਂ ਪੌਰਾਣਿਕ ਕ੍ਰਿਤੀਆਂ ਦਸਮੇ

ਸ਼-ਰਚਿਤ ਨਹੀਂ, ਕਿਉਂਕਿ:

1. ਇਨ੍ਹਾਂ ਵਿੱਚ ਰਚਨਹਾਰੇ ਕਵੀਆਂ ਦੇ ਨਾਂ (ਜਾਂ ਕਵੀ-ਛਾਪਾਂ) ਕਬਿ ਸਯਾਮ, ਕਬਿ ਰਾਮ, ਕਬਿ ਕਾਲ ਆਦਿ ਅਨੇਕਾਂ ਪੰਨਿਆਂ 'ਤੇ ਆਂਦੇ ਹਨ।

2. ਕਈ ਥਾਈਂ ਇਹ ਕਵੀ ਲਿਖਦੇ ਹਨ 'ਚੂਕ ਹੋਇ ਕਬਿ ਲੇਹੁ ਸੁਧਾਰੀ।' ਅਰਥਾਤ ਕਵੀ ਤੋਂ ਕੋਈ ਗਲਤੀ ਹੋ ਜਾਏ ਤਾਂ ਪਾਠਕ ਆਪੇ ਸੁਧਾਰ ਲੈਣ, ਭਾਵ ਕਵੀ ਭੁਲਣਹਾਰ ਹੈ। ਇਸ ਲਈ ਨਿਰਸੰਦੇਹ ਇਹ ਕ੍ਰਿਤੀਆਂ ਦਸਮ ਨਾਨਕ ਦੀਆਂ ਰਚਨਾਵਾਂ ਨਹੀਂ ਕਿਉਂਕਿ:

'ਭੂਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥'

(ਅੰਗ 61)

ਜੇਕਰ ਇਹ ਕ੍ਰਿਤੀਆਂ ਗੁਰਬਾਣੀ ਹਨ ਤਾਂ ਸੁਧਾਰਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਉਸ ਦਾ ਤਾਂ ਇਕ ਸ਼ਬਦ ਜਾਂ ਅੱਖਰ ਜਾਂ ਲਗ-ਮਾਤਰਾ ਵੀ ਬਦਲੀ ਜਾਂ ਵਧਾਈ ਘਟਾਈ ਨਹੀਂ ਜਾ ਸਕਦੀ। ਪਾਠਕ ਯਾਦ ਕਰਨ ਸਾਖੀ ਬਾਬਾ ਰਾਮ ਰਾਇ ਜੀ ਦੀ। ਗੁਰਬਾਣੀ ਦੀ ਇਸ ਪੰਕਤੀ 'ਮਿਟੀ ਮੁਸਲਮਾਨ ਕੀ...' ਬਦਲ ਕੇ 'ਮਿਟੀ ਬੇਈਮਾਨ ਕੀ' ਪੜ੍ਹੀ ਸੀ ਤਾਂ ਪਿਤਾ ਗੁਰੂ ਹਰਿ ਰਾਇ ਜੀ ਨੇ ਮੁੜ ਕਦੀ ਮੱਥੇ ਨਹੀਂ ਲਾਇਆ।

3. ਇਨ੍ਹਾਂ ਪੌਰਾਣਿਕ ਕ੍ਰਿਤੀਆਂ ਦੀ ਵਿਚਾਰਧਾਰਾ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਨਾਲ ਮੇਲ ਨਹੀਂ ਖਾਂਦੀ। ਇਨ੍ਹਾਂ ਨੂੰ ਦਸ਼ਮੇਸ਼ ਦੀ ਬਾਣੀ ਨਹੀਂ ਮੰਨਿਆ ਜਾ ਸਕਦਾ।

ਪੌਰਾਣਿਕ ਕ੍ਰਿਤੀਆਂ (ਦਸਮ ਗ੍ਰੰਥ) ਅਤੇ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦਾ ਤੁਲਨਾਤਮਕ ਅਧਿਐਨ:

1. ਇਸ਼ਟ ਦਾ ਸਰੂਪ: ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਦਾ ਇਸ਼ਟ 'ਮੂਲ ਮੰਤਰ' ਵਿੱਚ ਪਰਿਭਾਸ਼ਿਤ ੴ ਨਿਰਾਕਾਰ ਵਾਹਿਗੁਰੂ ਹੈ, ਜਿਸ ਦਾ ਸੰਬੋਧਨ ਇਨ੍ਹਾਂ ਸ਼ਬਦਾਂ ਵਿੱਚ ਵੀ ਹੋਇਆ ਹੈ:

'ਤੂ ਮੇਰਾ ਪਿਤਾ ਤੂ ਹੈ ਮੇਰਾ ਮਾਤਾ॥
ਤੂ ਮੇਰਾ ਬੰਧਪ ਤੂ ਮੇਰਾ ਭਰਾਤਾ॥' (ਅੰਗ 103)

ਪਰ ਦਸਮ ਗ੍ਰੰਥ ਦੀ ਪੌਰਾਣਿਕ ਕ੍ਰਿਤੀ 'ਬਚਿਤ੍ਰ ਨਾਟਕ (ਆਪਣੀ ਕਥਾ)' ਵਿਚੋਂ ਨਿਮਨ ਲਿਖਿਤ ਸਰੂਪ ਉਘੜ ਕੇ ਸਾਹਮਣੇ ਆਇਆ ਹੈ:

'ਸਰਬਕਾਲ ਹੈ ਪਿਤਾ ਅਪਾਰਾ॥
ਦੇਬਿ ਕਾਲਕਾ ਮਾਤ ਹਮਾਰਾ॥'

(ਦ:ਗ੍ਰੰ: ਪੰਨਾ 73)

ਜਦ ਕਿ ਦਸਮ ਗ੍ਰੰਥ ਵਿੱਚ ਹੀ ਦਰਜ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਮਾਣਿਕ ਬਾਣੀ 'ਅਕਾਲ ਉਸਤਤਿ' (ਛੰਦ 211 ਤੋਂ 230 ਛੱਡ ਕੇ) ਵਿੱਚ ਗੁਰੂ ਸਾਹਿਬ ਨੇ ਅਕਾਲ ਪੁਰਖ ਨੂੰ 'ਮਹਾਕਾਲ' (ਸਰਬਕਾਲ) ਦਾ ਵੀ ਸੁਆਮੀ ਅਤੇ ਨਿਯੰਤਾ ਦਸਿਆ ਹੈ;

'ਗਿਆਨ ਹੂੰ ਕੇ ਗਿਆਤਾ ਮਹਾ ਬੁਧਤਾ ਕੇ ਦਾਤਾ ਦੇਵ,
ਕਾਲ ਹੂੰ ਕੇ ਕਾਲ ਮਹਾਕਾਲ ਹੂੰ ਕੇ ਕਾਲ ਹੈ॥1॥'

(ਦਸਮ ਗ੍ਰੰਥ, ਪੰਨਾ 36)

ਉਪਰੋਕਤ ਵਿਵੇਚਨ ਤੋਂ ਸਪੱਸ਼ਟ ਹੈ ਕਿ ਮਹਾਕਾਲ ਦਸਮ ਗੁਰੂ ਦਾ ਇਸ਼ਟ ਦੇਵ ਨਹੀਂ।

2. ਸ੍ਰਿਸ਼ਟੀ ਰਚਨਾ: ਗੁਰਬਾਣੀ ਅਨੁਸਾਰ 'ਆਦਿ ਸਚੁ' ਅਕਾਲ ਪੁਰਖ ਨੇ ਸ੍ਰਿਸ਼ਟੀ ਰਚਨਾ ਕੀਤੀ, ਅਤੇ ਉਸ ਸਮੇ ਕੋਈ ਦੇਵੀ ਦੇਵਤਾ ਨਹੀਂ ਸਨ:

'ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ
ਸਮੋਇ॥'(ਅੰਗ 19)

ਅਤੇ

'ਅਰਬਦ ਨਰਬਦ ਧੁੰਧੂਕਾਰਾ॥
ਧਰਣਿ ਨ ਗਗਨਾ ਹੁਕਮੁ ਅਪਾਰਾ॥'...
'ਬ੍ਰਹਮਾ ਬਿਸਨੁ ਮਹੇਸੁ ਨ ਕੋਈ॥
ਅਵਰੁ ਨ ਦੀਸੈ ਏਕੋ ਸੋਈ॥' (ਅੰਗ 1035)

ਪਰ ਦਸਮ ਗ੍ਰੰਥ ਅਨੁਸਾਰ ਮਹਾਕਾਲ ਅਤੇ ਕਾਲੀ, ਜੋ ਪਹਿਲਾਂ ਤੋਂ ਹੀ ਮੌਜੂਦ ਸਨ, ਨੇ ਸ੍ਰਿਸ਼ਟੀ ਰਚੀ। ਸਰੀਰਧਾਰੀ ਕਾਲ (ਮਹਾਕਾਲ) ਨੇ ਆਪਣੇ ਕੰਨਾਂ 'ਚੋਂ ਮੈਲ ਕੱਢੀ ਅਤੇ ਉਸ ਤੋਂ ਸ੍ਰਿਸ਼ਟੀ ਪੈਦਾ ਹੋ ਗਈ।

'ਪ੍ਰਿਥਮ ਕਾਲ ਜਬ ਕਰਾ ਪਸਾਰਾ॥
ਏਕ ਸ੍ਰਵਣ ਤੇ ਮੈਲ ਨਿਕਾਰਾ॥
ਤਾਂਤੇ ਮਧੁਕੀਟਭ ਤਨ ਧਾਰਾ॥
ਦੂਤੀਆ ਕਾਨ ਤੇ ਮੈਲੁ ਨਿਕਾਰੀ॥
ਤਾ ਤੇ ਭਈ ਸ੍ਰਿਸਟਿ ਸਾਰੀ॥'

(ਦ. ਗ੍ਰੰ: ਪੰਨਾ 47)

ਸ੍ਰਿਸ਼ਟੀ ਰਚਨਾ ਵਿੱਚ ਕਾਲੀ ਦੀ ਭੂਮਿਕਾ ਦਾ ਵਰਣਨ ਇਨ੍ਹਾਂ ਸ਼ਬਦਾਂ ਵਿੱਚ ਹੋਇਆ ਹੈ:

'ਪ੍ਰਿਥਵੀ ਭੂਮ ਆਕਾਸ ਤੈ ਹੀ ਕੀਆ ਹੈ॥'

(ਦ: ਗ੍ਰੰ: ਪੰਨਾ 309)

'ਤੁਹੀ ਦੇਵ ਤੂੰ ਦੈਂਤ ਤੇ ਜਛ ਉਪਾਏ॥
ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ॥'

(ਦ: ਗ੍ਰੰ: ਪੰਨਾ 809)

ਪਰ ਗੁਰਬਾਨੀ 'ਸ਼ਿਵ ਸਕਤਿ (ਭਾਵ ਮਹਾਕਾਲ ਅਤੇ ਕਾਲੀ) ਨੂੰ 'ਆਦਿ ਸਚੁ' ਨਹੀਂ ਮੰਨਦੀ। ਸ੍ਰਿਸ਼ਟੀ ਰਚਨਾ ਵੇਲੇ ਇਨ੍ਹਾਂ ਦਾ ਕੋਈ ਵਜੂਦ ਨਹੀਂ ਸੀ:

'ਜਬ ਨਿਰਗੁਨ ਪ੍ਰਭ ਸਹਜ ਸੁਭਾਇ॥
ਤਬ ਸਿਵ ਸਕਤਿ ਕਹਹੁ ਕਿਤੁ ਠਾਇ॥'

(ਅੰਗ 291)

'ਤੂ ਕਹੀਅਤ ਹੀ ਆਦਿ ਭਵਾਨੀ॥
ਮੁਕਤਿ ਕੀ ਬਰੀਆ ਕਹਾ ਛਪਾਨੀ॥'

(ਅੰਗ 874)

'ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥' (ਅੰਗ 920)

3. **ਨਸ਼ਾ ਸੇਵਨ:** ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਨਸ਼ਿਆਂ ਦਾ ਸੇਵਨ ਇਕ ਵੱਡਾ ਐਬ, ਬਲਕਿ ਪਾਪ ਹੈ ਅਤੇ ਗੁਰੂ ਦੇ ਸਿੱਖਾਂ ਨੂੰ ਇਸ ਦੀ ਸਖ਼ਤ ਮਨਾਹੀ ਹੈ:

'ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥'

(ਅੰਗ 553)

'ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦੁ ਛੂਛੈ ਭਾਉ ਧਰੇ॥'

(ਅੰਗ 360)

ਰਹਿਤਨਾਮਿਆਂ ਵਿੱਚ ਵੀ ਇਨ੍ਹਾਂ ਤੋਂ ਪਰਹੇਜ਼ ਦੀ ਤਾਕੀਦ ਹੈ:

'ਕੁੱਠਾ ਹੁੱਕਾ ਚਰਸ ਤਮਾਕੂ।
ਗਾਂਜਾ ਟੋਪੀ ਤਾੜੀ ਖਾਕੂ।
ਇਨ ਕੀ ਓਰ ਨ ਕਬਹੂ ਦੇਖੈ।
ਰਹਿਤਵੰਤ ਜੋ ਸਿੰਘ ਬਿਸੇਖੈ।'

(ਰਹਿਤਨਾਮਾ ਭਾਈ ਦੇਸਾ ਸਿੰਘ)

ਪ੍ਰੰਤੂ ਦਸਮ ਗ੍ਰੰਥ (ਖਾਸ ਕਰਕੇ 'ਚਰਿਤ੍ਰੋਪਾਖਿਆਨ' ਬਾਣੀ ਵਿੱਚ ਸ਼ਾਕਤ ਮੱਤੀਏ ਕਵੀਆਂ ਨੇ ਨਸ਼ਿਆਂ ਦੇ ਗੁਣ ਗਾਏ ਹਨ। ਉਦਾਹਰਣ ਵਜੋਂ:

'ਅਮਲ ਪਿਯਹਿ ਨਿਪਰਾਜ ਅਧਿਕ ਇਸਤ੍ਰੀਯਨ ਬਿਹਾਰੈ॥
ਅਮਲ ਸੂਰਮਾ ਪਿਯਹਿ ਦੁਜਨ ਸਿਰ ਖੜਗ ਪ੍ਰਹਾਰੈ॥
ਅਮਲ ਭਖਹਿ ਜੋਗੀਸ ਧਯਾਨ ਜਦੁਪਤਿ ਕੋ ਧਰਹੀ॥
ਚਾਖ ਤਵਨ ਕੋ ਸ੍ਵਾਦ ਸੂਮ ਸੋਫੀ ਕਯਾ ਕਰਹੀ॥

(ਚਰਿਤ੍ਰ 245, ਦ: ਗ੍ਰੰ: ਪੰਨਾ 1160)

ਮਹਾਕਾਲ ਦਾ ਸਿੱਖ ਬਣਾਉਣ ਲੱਗਿਆਂ ਪਾਹੁਲ ਵੀ ਭੰਗ ਸ਼ਰਾਬ ਦੀ ਛਕਾਈ ਜਾਂਦੀ ਹੈ:

'ਮਹਾਕਾਲ ਕੋ ਸਿਖਯ ਕਰ ਮਦਰਾ ਭਾਂਗ ਪਿਵਾਇ॥'

(ਦ: ਗ੍ਰੰ: ਪੰਨਾ 1210)

ਉਜੈਨ (ਮਧਯ ਪ੍ਰਦੇਸ਼) ਵਿੱਚ ਮਹਾਕਾਲ ਦਾ ਮੰਦਰ ਹੈ, ਜਿਥੇ ਭੰਗ ਤੇ ਸ਼ਰਾਬ ਦਾ ਪ੍ਰਸਾਦ ਦਿੱਤਾ ਜਾਂਦਾ ਹੈ, ਅਤੇ ਪਸ਼ੂ ਬਲੀ ਵੀ ਚੜ੍ਹਾਈ ਜਾਂਦੀ ਹੈ।

4. **ਇਸਤ੍ਰੀ ਪ੍ਰਤੀ ਰਵੱਈਆ:** ਹਿੰਦੂ ਤੇ ਮੁਸਲਿਮ ਸਮਾਜ ਵਿੱਚ ਇਸਤ੍ਰੀ ਨੂੰ ਮਰਦ ਦੀ ਬਰਾਬਰੀ ਪ੍ਰਾਪਤ ਨਹੀਂ। ਅਤੀਤ ਵਿੱਚ ਤਾਂ ਉਸ ਨੂੰ 'ਮਰਦ ਦੇ ਪੈਰਾਂ ਦੀ ਜੁੱਤੀ' ਕਹਿ ਕੇ ਨਕਾਰਿਆ ਜਾਂਦਾ ਰਿਹਾ ਹੈ। ਸੰਤ ਤੁਲਸੀ ਦਾਸ ਨੇ ਤਾਂ ਉਸ ਨੂੰ ਸੂਦਰ, ਪਸ਼ੂ, ਗੰਵਾਰ ਤੇ ਢੋਲ ਵਾਂਗ 'ਤਾੜਨ' (ਕੁੱਟਣ) ਦੀ ਅਧਿਕਾਰੀ ਤਕ ਲਿਖਿਆ ਹੈ। ਗੁਰੂ ਨਾਨਕ ਸਾਹਿਬ ਨੇ ਇਸ ਵਿਤਕਰੇ ਤੋਂ ਦੁੱਖੀ ਹੋ ਕੇ ਦੁਹਾਈ ਦਿੱਤੀ ਸੀ:

'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥'

ਅਤੇ

'ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥'

(ਅੰਗ 473)

ਇਸ ਦੇ ਵਿਪਰੀਤ ਦਸਮ ਗ੍ਰੰਥ ਵਿਚਲੇ 'ਚਰਿਤ੍ਰੋਪਾਖਿਆਨ' ਅਤੇ ਹਕਾਯਤਾਂ ਦੇ ਕਵੀਆਂ ਨੇ ਸਮੁੱਚੀ ਇਸਤ੍ਰੀ-ਜਾਤੀ ਨੂੰ ਕਪਟੀ, ਕਾਮੀ, ਪੈਂਤੜੇ-ਬਾਜ ਤੇ ਨੀਚ ਇਨਸਾਨਾ ਦੇ ਰੂਪ ਵਿੱਚ ਚਿਤਰਿਆ ਹੈ। ਉਨ੍ਹਾਂ ਅਨੁਸਾਰ ਇਸਤ੍ਰੀ ਵਿੱਚ ਅਥਾਹ ਕਾਮ-ਭੱਖ ਹੁੰਦੀ ਹੈ, ਜਿਸ ਦੀ ਪੂਰਤੀ ਲਈ ਉਹ ਕਿਸੇ ਵੀ ਹੱਦ ਤਕ ਜਾ ਸਕਦੀ ਹੈ। ਕਿਸੇ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾਉਣ ਲਈ ਉਹ ਹਾਵਾਂ ਭਾਵਾਂ ਤੋਂ ਕੰਮ ਲੈਂਦੀ ਹੈ, ਚਾਲਾਂ ਚਲਦੀ ਤੇ ਸਾਜ਼ਸ਼ਾਂ ਰੱਚਦੀ ਹੈ। ਉਸ ਦੇ ਸ਼ਾਤਿਰ ਮਨ ਵਿੱਚ ਕੀ ਚਲ ਰਿਹਾ ਹੈ, ਜਾਣਨਾ ਬਹੁਤ ਮੁਸ਼ਕਿਲ ਹੈ।

ਚਰਿਤ੍ਰੋਪਾਖਿਆਨ ਦੇ ਕਵੀਆਂ ਨੇ ਜੋ ਫਤਵੇ ਇਸਤ੍ਰੀ-ਜਾਤੀ ਨੂੰ ਦਿੱਤੇ ਹਨ, ਉਨ੍ਹਾਂ 'ਚੋਂ ਕੁਝ ਹੇਠਾਂ ਦਿੱਤੇ ਜਾ ਰਹੇ ਹਨ:

'ਤ੍ਰਿਯ ਚਰਿੱਤ੍ਰ ਗਤਿ ਕਿਨੂੰ ਨ ਪਾਈ॥

ਜਿਨ ਬਿਧਨਾ ਇਹ ਨਾਰਿ ਬਨਾਈ॥ '

(ਚਰਿਤ੍ਰ 321, ਪੰਨਾ 1275)

'ਚੰਚਲਾਨ ਕੇ ਚਰਿਤ ਨ ਕਰ ਕੋਊ ਲਹੈ॥
ਹੋ ਸ਼ਾਸਤ੍ਰ ਸਿੰਮ੍ਰਿਤਿ ਅਰ ਬੇਦ ਭੇਦ ਐਸੇ ਕਹੈ॥ '

(ਚਰਿਤ੍ਰ 238, ਪੰਨਾ 1150)

'ਤ੍ਰਿਯ ਕੋ ਕਛੂ ਬਿਸ੍ਵਾਸ ਨ ਕਰਿਯੈ॥
ਤ੍ਰਿਯ ਚਰਿਤ੍ਰ ਤੇ ਨਿਯ ਅਤਿ ਡਰਿਯੈ॥ '

(ਚਰਿਤ੍ਰ 248, ਪੰਨਾ 1170)

'ਇਨ ਇਸਤ੍ਰਿਨ ਕੇ ਚਰਿਤ ਅਪਾਰਾ॥
ਸਜ ਪਛਤਾਨਯੋ ਇਨ ਕਰਤਾਰਾ॥ '

(ਚਰਿਤ੍ਰ 322, ਪੰਨਾ 1278)

'ਇੰਦਰ ਬਿਸ਼ਨ ਬ੍ਰਹਮਾ ਸ਼ਿਵ ਹੋਈ॥
ਤ੍ਰਿਯ ਚਰਿਤ੍ਰ ਤੈਂ ਬਚਤ ਨ ਕੋਈ॥ '

(ਚਰਿਤ੍ਰ 186, ਪੰਨਾ 1086)

5. ਦਸਮ ਗ੍ਰੰਥ ਦੀਆਂ ਪੌਰਾਨਿਕ ਕ੍ਰਿਤੀਆਂ ਵਿੱਚ ਅਨੇਕ ਥਾਈਂ ਗਲਤ ਬਿਆਨੀਆਂ ਹੋਈਆਂ ਹਨ, ਅਨਹੋਣੀਆਂ ਦਾ ਵਰਣਨ ਹੈ ਅਤੇ ਗਪੌੜੇ ਮਾਰੇ ਗਏ ਹਨ। ਮਹਾਕਾਲ ਦੇ ਕੰਨਾਂ ਦੀ ਮੈਲ 'ਚੋਂ ਸ੍ਰਿਸ਼ਟੀ ਰਚਨਾ ਹੋਣ ਦਾ ਜ਼ਿਕਰ ਪਹਿਲਾਂ ਆ ਚੁੱਕਾ ਹੈ। 'ਰੁਦ੍ਰ ਅਵਤਾਰ' ਨਾਮੀ ਬਾਣੀ ਵਿੱਚ ਲਿਖਿਆ ਹੈ ਕਿ ਰਿਸ਼ੀ ਅਤਰੀ ਦੀ ਇਸਤਰੀ ਨੇ ਪਤੀ ਦਾ ਧਿਆਨ ਧਰ ਕੇ ਆਪਣੇ ਸੱਜੇ ਹੱਥ ਨਾਲ ਖੱਬਾ ਹੱਥ ਰਗੜਿਆ ਤਾਂ ਦੱਤ ਪੁੱਤਰ ਪੈਦਾ ਹੋ ਗਿਆ।

ਚਰਿਤ੍ਰੋਪਾਖਿਆ ਦੇ ਚਰਿਤ੍ਰ 504 ਵਿੱਚ ਅਜੀਬ ਬੇਤੁਕੀਆਂ ਗੱਲਾਂ ਲਿਖੀਆਂ ਮਿਲਦੀਆਂ ਹਨ। ਸਤਿਯੁਗ ਵਿੱਚ ਮਹਾਂਕਾਲ ਦੀ ਦੈਂਤਾਂ ਨਾਲ ਹੋਈ ਕਥਿਤ ਜੰਗ ਵਿੱਚ ਦੈਂਤਾਂ ਦੇ ਮੂਹੋਂ ਨਿਕਲੀ ਅੱਗ ਵਿਚੋਂ ਧਨੁੱਖਧਾਰੀ ਪਠਾਨ ਪੈਦਾ ਹੋ ਗਏ। ਦੈਂਤਾਂ ਨੇ ਸਵਾਸ ਛੱਡੇ ਤਾਂ ਸੱਯਦ ਤੇ ਸ਼ੇਖ ਮੁਗਲ ਪੈਦਾ ਹੋ ਕੇ ਮਹਾਕਾਲ ਨਾਲ ਲੜਨ ਲਗ ਪਏ। ਲੱਖਾਂ ਸਾਲ ਪਹਿਲਾਂ ਪਠਾਨ ਤੇ ਮੁਗਲ ਕਿੱਥੋਂ? ਇਸੇ ਤਰ੍ਹਾਂ ਚਰਿਤ੍ਰ 228 ਵਿੱਚ ਇਕ ਸ਼ਾਹ ਦੀ ਪਤਨੀ ਮੰਤਰ-ਸ਼ਕਤੀ ਨਾਲ ਬਣਾਈ ਪਤੰਗ ਉਡਾ ਕੇ ਦੂਰ ਸ਼ਿਕਾਰ ਖੇਡਦੇ ਰਾਜਾ ਭਰਸੈਨ ਵੱਲ ਭੇਜਦੀ ਹੈ ਅਤੇ ਰਾਜਾ ਉਸ ਉੱਤੇ ਬੈਠ ਕੇ ਆ ਜਾਂਦਾ ਹੈ ਅਤੇ ਦੋਵੇਂ ਭੋਗ-ਵਿਲਾਸ ਕਰਦੇ ਹਨ। ਮੰਤਰ ਸ਼ਕਤੀ ਨਾਲ ਕਿਸੇ ਨੂੰ ਕੁੱਤਾ ਜਾਂ ਭੇਡੂ ਬਣਾ ਦੇਣ ਦੀਆਂ ਕਥਾਵਾਂ ਵੀ ਹਨ।

6. ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ ਵਿੱਚ ਸਿਸ਼ਟ ਤੇ ਮਧੁਰ ਬੋਲੀ ਦਾ ਪ੍ਰਯੋਗ ਹੋਇਆ ਹੈ, ਜਦ ਕਿ 'ਚਰਿਤ੍ਰੋਪਾਖਿਆਨ' ਅਤੇ 'ਹਕਾਯਤਾਂ', ਜੋ ਅਸ਼ਲੀਲ ਬਾਣੀਆਂ ਹਨ ਅਤੇ ਦਸਮ ਗ੍ਰੰਥ ਦੇ 43% ਪੰਨਿਆਂ ਵਿੱਚ ਪਸਰੀਆਂ ਹੋਈਆਂ ਹਨ, ਦੀ ਭਾਸ਼ਾ ਲੱਚਰ ਤੇ ਅਸੱਭਯ ਹੈ। ਇਨ੍ਹਾਂ ਨੂੰ ਪਰਿਵਾਰ ਵਿੱਚ ਜਾਂ ਸੰਗਤ ਸਾਮ੍ਹਣੇ ਪੜ੍ਹਨ ਤੋਂ ਵੀ ਸ਼ਰਮ ਆਂਦੀ ਹੈ।

**ਅੰਤਿਮ ਬੇਨਤੀ:**

ਭਾਈ ਕਾਨ੍ਹ ਸਿੰਘ ਨਾਭਾ ਦੀ ਪੁਸਤਕ 'ਗੁਰਮਤ ਮਾਰਤੰਡ' ਦੇ ਪੰਨਾ 415 ਤੇ ਸਪੱਸ਼ਟ ਲਿਖਿਆ ਹੈ ਕਿ ਕਈ ਨਾਦਾਨ ਸਿੱਖ ਦਸਮ ਗ੍ਰੰਥ ਲਈ 'ਗੁਰੂ' ਸ਼ਬਦ ਦਾ ਪ੍ਰਯੋਗ ਕਰਦੇ ਹਨ, ਜੋ ਗੁਰਮਤਿ ਵਿਰੁੱਧ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ 'ਸਿੱਖ ਰਹਿਤ ਮਰਯਾਦਾ' ਦੇ ਪੰਨਾ 13 'ਤੇ ਸਾਫ ਹਦਾਇਤ ਦਰਜ ਹੈ: "ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਾਕਰ (ਤੁੱਲ) ਕਿਸੇ ਪੁਸਤਕ ਨੂੰ ਅਸਥਾਪਨ ਨਹੀਂ ਕਰਨਾ।" ਇਹ ਪਾਬੰਦੀ ਲਾ ਕੇ ਕਮੇਟੀ ਨੇ ਵਿਵਾਦ-ਗ੍ਰਸਤ ਦਸਮ ਗ੍ਰੰਥ ਨੂੰ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਮਾਨਤਾ ਨਹੀਂ ਦਿੱਤੀ। ਇਸ ਦੇ ਬਾਵਜੂਦ ਤਖਤ ਸ੍ਰੀ ਪਟਨਾ ਸਾਹਿਬ ਅਤੇ ਤਖਤ ਸ੍ਰੀ ਹਜ਼ੂਰ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਦਸਮ ਗ੍ਰੰਥ ਦਾ ਪ੍ਰਕਾਸ਼ ਹੁੰਦਾ ਹੈ ਅਤੇ ਦਸਮ ਗ੍ਰੰਥ ਦੇ ਅਖੰਡ ਪਾਠ ਵੀ ਰੱਖੇ ਜਾਂਦੇ ਹਨ।

ਹਜ਼ੂਰ ਸਾਹਿਬ ਵਿਖੇ ਹੋਰ ਵੀ ਕਈ ਕੁਰੀਤੀਆਂ ਹੁੰਦੀਆਂ ਆ ਰਹੀਆਂ ਹਨ। ਉੱਥੇ ਨਿੱਤ ਭੰਗ ਘੋਟੀ ਜਾਂਦੀ ਹੈ ਅਤੇ 'ਸੁੱਖ ਨਿਧਾਨ ਦੀ ਪਵਿੱਤਰ ਦੇਗ' ਨਾਂ ਨਾਲ ਵਰਤਾਈ ਜਾਂਦੀ ਹੈ। ਭਰੋਸੇਯੋਗ ਸੂਤਰਾਂ ਤੋਂ ਇਹ ਵੀ ਸੁਣਨ ਵਿੱਚ ਆਇਆ ਹੈ ਕਿ ਉਥੇ ਰੋਜ਼ ਸਵੇਰੇ ਇਕ ਬਕਰਾ ਝਟਕਾਇਆ ਜਾਂਦਾ ਹੈ ਅਤੇ ਸ਼ਸਤ੍ਰਾਂ ਨੂੰ ਸਜਰੇ ਗੋਦਾਵਰੀ-ਜਲ ਨਾਲ ਇਸ਼ਨਾਨ ਕਰਾਉਣ ਮਗਰੋਂ ਉਸ ਦਾ ਲਹੂ ਉਨ੍ਹਾਂ ਉਤੇ ਲਗਾਇਆ ਜਾਂਦਾ ਹੈ। ਇਸ ਪ੍ਰਕਾਰ ਦੀ ਸ਼ਸਤਰ ਪੂਜਾ ਸ਼ਾਕਤ ਅਤੇ ਤਾਂਤ੍ਰਿਕ ਮੱਤਾਂ ਦੀ ਪੂਜਾ-ਪ੍ਰਣਾਲੀ ਦਾ ਅਨਿੱਖੜਵਾਂ ਅੰਗ ਹੈ।

ਉਪਰੋਕਤ ਕੁਰੀਤੀਆਂ ਕਦੋਂ ਤਕ ਚਲਦੀਆਂ ਰਹਿਣਗੀਆਂ ਅਤੇ ਪਾਵਨ ਗੁਰਧਾਮਾਂ ਦੀ ਨਿਰਾਦਰੀ ਹੁੰਦੀ ਰਹੇਗੀ? ਲੋੜ ਇਸ ਗੱਲ ਦੀ ਹੈ ਕਿ ਸਿੱਖਾਂ ਦੀ ਕੇਂਦਰੀ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਨ੍ਹਾਂ ਵਿਰੁੱਧ ਲੋਕ-ਰਾਇ ਉਜਾਗਰ ਕਰੇ ਅਤੇ ਫਿਰ ਹਮ-ਖਿਆਲ ਜਥੇਬੰਦੀਆਂ ਨੂੰ ਨਾਲ ਲੈ ਕੇ ਇਨ੍ਹਾਂ ਤਖਤਾਂ ਦੇ ਜਥੇਦਾਰ ਸਾਹਿਬਾਨ ਨੂੰ ਉਪਰੋਕਤ ਮਨਮੱਤ ਪਰਿਪਾਟੀਆਂ ਦੇ ਖਾਤਮੇ ਲਈ ਮਜਬੂਰ ਕਰਨ ਦਾ ਲਗਾਤਾਰ ਪ੍ਰਯਾਸ ਆਰੰਭੇ।

*ਬਾਕੀ ਪੰਨਾ ਨੰਬਰ 24 'ਤੇ*

# ਜੀਵਨ ਦਰਸ਼ਨ
# ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ

*ਡਾ. ਰਛਪਾਲ ਸਿੰਘ ਬਾਠ*

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ 5 ਜੁਲਾਈ 1595ਈ: ਨੂੰ ਪਿੰਡ ਗੁਰੂ ਕੀ ਵਡਾਲੀ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਆਪ ਜੀ ਦੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਦੀ ਵਿੱਦਿਆ ਆਦਿ ਦਾ ਕੰਮ ਬਾਬਾ ਬੁੱਢਾ ਜੀ ਨੂੰ ਸੌਂਪਿਆ। ਬਾਬਾ ਬੁੱਢਾ ਸਾਹਿਬ ਜੀ ਨੇ ਵੇਖ ਲਿਆ ਸੀ ਕਿ ਆਰੰਭਕ ਅਵਸਥਾ ਵਿੱਚ ਹੀ ਇਹ ਬਾਲ ਗੁਰੂ, ਕਿੰਨੇ ਹੋਣਹਾਰ, ਤੀਖਣ ਬੁੱਧੀ ਅਤੇ ਧਾਰਮਿਕ ਬਿਰਤੀਆਂ ਦੇ ਮਾਲਕ ਸਨ। ਇੱਥੇ ਹੀ ਬਸ ਨਹੀਂ ਸ਼ਸਤਰ ਵਿੱਦਿਆ ਵਿੱਚ ਆਪ ਜੀ ਵਿਸ਼ੇਸ਼ ਦਿਲਚਸਪੀ ਰਖਦੇ ਸਨ। ਬਾਬਾ ਬੁੱਢਾ ਜੀ (ਬ੍ਰਹਮਗਿਆਨੀ) ਨੇ ਹੀ ਆਪਣੇ ਮੁਖਾਰਬਿੰਦ ਤੋਂ ਬਚਨ ਕੀਤਾ ਸੀ, ''ਇਹ ਯੋਧਾ ਮੁਗਲਾਂ ਦੇ ਸਿਰ ਇਉਂ ਭੰਨੇਗਾ, ਜਿਵੇਂ ਮੁੱਕੀ ਮਾਰ ਕੇ ਗੰਢਾ ਭੰਨੀਦਾ ਹੈ।'' ਡਾ: ਸਾਹਿਬ ਸਿੰਘ ਅਨੁਸਾਰ, ਮਈ ਮਹੀਨੇ ਦੇ ਅਖੀਰਲੇ ਹਫਤੇ, ਸੰਨ 1606 ਈ: ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ, ਮੁਗਲ ਹਕੂਮਤ ਵੱਲੋਂ ਸਖਤ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਸ਼ਹੀਦੀ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ, ਬਾਬਾ ਬੁੱਢਾ ਜੀ ਆਦਿ ਪ੍ਰਮੁੱਖ ਸਿੱਖਾਂ ਨੂੰ ਸੱਦ ਕੇ, ਆਉਣ ਵਾਲੇ ਸਮੇਂ ਅਤੇ ਬਦਲਦੇ ਰਾਜਸੀ ਹਾਲਾਤਾਂ ਬਾਰੇ, ਜਾਣੂ ਕਰਵਾ ਦਿੱਤਾ ਸੀ, ਅਤੇ ਨਾਲ ਹੀ ਸਾਵਧਾਨ ਕਰ ਦਿੱਤਾ ਸੀ ਕਿ ਸ਼ਾਇਦ ਨਿਕਟ ਭਵਿੱਖ ਵਿੱਚ, ਹਕੂਮਤ ਨਾਲ ਸਿੱਧੀ ਟੱਕਰ ਵੀ ਹੋ ਜਾਵੇ। ਗੁਰਿਆਈ ਮਿਲਣ ਵੇਲੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੀ ਉਮਰ ਲਗਭਗ 11 ਸਾਲਾਂ ਦੀ ਸੀ। ਗੁਰੂ ਸਾਹਿਬ ਦੀ ਤੀਖਣ ਦੂਰ-ਦ੍ਰਿਸ਼ਟੀ ਵਾਲੀ ਬੁੱਧੀ ਨੇ, ਚੰਗੀ ਤਰ੍ਹਾਂ ਵੇਖ ਲਿਆ ਸੀ ਕਿ ਹਕੂਮਤ ਦੀ ਬਦਲੀ ਹੋਈ ਰਾਜਨੀਤੀ, ਕੇਵਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੱਕ ਹੀ ਸੀਮਿਤ ਨਹੀਂ ਰਹੇਗੀ। ਗਰੀਬ ਜਨਤਾ ਨੂੰ ਰਾਜਸੀ ਅਨਿਆਂ ਤੋਂ ਬਚਾਉਣ ਲਈ, ਅਤੇ ਧਰਮ ਦੀ ਰੱਖਿਆ ਲਈ ਜਨਤਾ ਵਿੱਚ ਅਜਿਹਾ ਬੀਰ ਰਸ ਭਰਨ ਦੀ ਲੋੜ ਹੈ, ਜੋ ਨਾ ਹੀ ਕਿਸੇ ਤੋਂ ਡਰੇ ਅਤੇ ਨਾ ਹੀ ਕਿਸੇ ਨੂੰ ਡਰਾਵੇ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂ ਘਰ ਦੇ ਮਸੰਦਾਂ ਨੂੰ ਹਦਾਇਤ ਕੀਤੀ ਕਿ ਉਹ ਸਿੱਖ ਸੰਗਤਾਂ ਵਿੱਚ ਜਿੱਥੇ ਗੁਰਮਤਿ ਦਾ ਪ੍ਰਚਾਰ ਕਰਨ, ਉੱਥੇ ਨਾਲ ਹੀ ਵਧੀਆ ਸ਼ਸ਼ਤਰ ਅਤੇ ਘੋੜੇ ਆਦਿ ਵੀ ਲੈ ਕੇ ਆਉਣ। ਗੁਰੂ ਸਾਹਿਬ ਨੇ ਚੋਣਵੇ 52 ਸੂਰਮੇ ਆਪਣੇ ਕੋਲ ਰੱਖੇ, ਜੋ ਸਿੱਖਾਂ ਨੂੰ ਸ਼ਸ਼ਤਰ ਵਿੱਦਿਆ ਸਿਖਾ ਸਕਣ। ਜਲਦੀ ਹੀ ਸਿੱਖ ਫੌਜਾਂ ਦੀ ਗਿਣਤੀ ਵਿੱਚ ਚੋਖਾ ਵਾਧਾ ਹੋਣਾ ਸ਼ੁਰੂ ਹੋ ਗਿਆ। ਸਤਿਗੁਰੂ ਜੀ ਦੀ ਅਗਵਾਈ ਵਿੱਚ ਸਿੱਖ ਨੇੜੇ ਦੇ ਜੰਗਲਾਂ ਵਿੱਚ ਸ਼ਿਕਾਰ ਖੇਡਣ ਅਤੇ ਸ਼ਸ਼ਤਰ ਵਿੱਦਿਆ ਦੇ ਅਭਿਆਸ ਲਈ ਜਾਣ ਲੱਗੇ।

ਹਕੂਮਤ ਦੇ ਅਤਿਆਚਾਰਾਂ ਦਾ, ਮੁਕਾਬਲਾ ਕਰਨ ਲਈ, ਬਹੁਤ ਸਾਰੇ ਮੁਸਲਮਾਨ ਵੀ ਗੁਰੂ ਜੀ ਦੀ ਨਵੀਂ ਬਣ ਰਹੀ ਫੌਜ ਵਿੱਚ ਭਰਤੀ ਹੋਣ ਲਗ ਪਏ। 1609 ਈ: ਵਿੱਚ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ, ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ, ਰਾਜਸੀ ਠਾਠ ਬਾਠ ਪੈਦਾ ਕਰਨ ਲਈ, ਅਤੇ ਸਿੱਖ ਯੋਧਿਆਂ ਵਿੱਚ ਬੀਰ ਰਸ ਪੈਦਾ ਕਰਨ ਲਈ, ਸ੍ਰੀ ਅਕਾਲ ਤਖਤ ਸਾਹਿਬ ਤਿਆਰ ਕਰਵਾਇਆ। ਇੱਥੇ ਰਾਗੀ ਢਾਡੀ ਗੁਰਮਤਿ ਪ੍ਰਚਾਰ ਦੇ ਨਾਲ-ਨਾਲ, ਯੋਧਿਆਂ ਦੀਆਂ ਵਾਰਾਂ ਵੀ ਗਾਉਣ ਲੱਗੇ। ਮੁਗਲ ਹਕੂਮਤ ਦੇ ਸਤਾਏ ਹੋਏ, ਜ਼ੁਲਮ ਅਤੇ ਅਤਿਆਚਾਰ ਦਾ ਸ਼ਿਕਾਰ ਹੋਏ, ਹਰ ਜਾਤਿ ਦੇ ਬੰਦੇ, ਗੁਰੂ ਸਾਹਿਬ ਦੀ ਸ਼ਰਨ ਵਿੱਚ ਧੜਾ ਧੜ ਆਉਣੇ ਸ਼ੁਰੂ ਹੋ ਗਏ। ਇੱਥੇ ਬੈਠ ਕੇ, ਉਨ੍ਹਾਂ ਦੇ ਮਨਾਂ ਨੂੰ ਸ਼ਾਂਤ ਰਸ ਨਾਲ ਜਿੱਥੇ ਠੰਡ ਪੈਂਦੀ ਸੀ, ਉੱਥੇ ਜੀਵਨ ਲਈ ਕੁਝ ਕਰਨ ਲਈ ਨਵਾਂ ਉਤਸ਼ਾਹ ਵੀ ਪੈਦਾ ਹੁੰਦਾ ਸੀ। ਜਿਸ ਢਾਡੀ ਨੇ ਪਹਿਲਾਂ ਪਹਿਲ ਢਾਡੀ ਵਾਰਾਂ ਗਾਉਣ ਦਾ ਕੰਮ ਸ਼ੁਰੂ ਕੀਤਾ ਸੀ, ਉਸ ਦਾ ਨਾਮ ਨੱਥ ਮਲ ਅਤੇ ਅਬਦੁੱਲਾ ਸੀ।

ਜਹਾਂਗੀਰ ਦੀ ਮੌਤ ਤੋਂ ਪਿਛੋਂ ਸ਼ਾਹਜਹਾਨ ਤਖਤ 'ਤੇ ਬੈਠਾ। ਸਿੱਖ ਧਰਮ ਦੀ ਵੱਧਦੀ ਹੋਈ ਤਾਕਤ, ਉਸ ਨੂੰ ਕੰਡੇ ਵਾਂਗ ਚੁਭਣ ਲੱਗੀ। ਕਈ ਪ੍ਰਕਾਰ ਦੇ ਬਹਾਨੇ ਬਣਾ ਕੇ ਮੁਗਲ

ਸਰਕਾਰ ਨੇ, ਗੁਰੂ ਹਰਿਗੋਬਿੰਦ ਸਾਹਿਬ ਨਾਲ ਚਾਰ ਜੰਗਾਂ ਕੀਤੀਆਂ। ਪਹਿਲਾਂ ਯੁੱਧ "ਲੋਹਗੜ੍ਹ ਦੀ ਲੜਾਈ" ਸੀ। ਜਿਸ ਵਿੱਚ ਭਾਰੀ ਫੌਜ ਲੈ ਕੇ, ਚੜ੍ਹ ਕੇ ਆਇਆ ਮੁਖਲਸ ਖਾਂ ਮਾਰਿਆ ਗਿਆ। ਤੁਰਕਾਂ ਦੇ ਹੌਂਸਲੇ ਢਹਿ ਗਏ। ਉਹ ਗੁਰੂ ਸਿੰਘਾਂ ਪਾਸੋਂ ਜਾਨ ਬਚਾ ਕੇ ਭੱਜ ਗਏ। ਇਸੇ ਪ੍ਰਕਾਰ ਇਸ ਤੋਂ ਬਾਅਦ ਤਿੰਨ ਹੋਰ ਜੰਗਾਂ ਵਿੱਚ ਗੁਰੂ ਜੀ ਦੀ ਜਿੱਤ ਹੋਈ ਅਤੇ ਮੁਗਲ ਸੈਨਾ ਦੇ ਵੱਡੇ-ਵੱਡੇ ਥੰਮ (ਸੈਨਾਪਤੀ) ਮਾਰੇ ਗਏ। ਗੁਰੂ ਜੀ ਨੇ ਵੱਖ-ਵੱਖ ਥਾਵਾਂ 'ਤੇ ਜਾ ਕੇ ਅਕਾਲ ਪੁਰਖ ਜੀ ਦਾ ਨਾਮ ਲੋਕਾਈ ਨੂੰ ਜਪਾਇਆ। ਲੋਕਾਈ ਨੂੰ ਸੱਚ ਧਰਮ ਦੇ ਰਸਤੇ 'ਤੇ ਤੋਰਿਆ। ਗੁਰੂ ਜੀ ਨੇ ਮਾਨਵਤਾ ਦੀ ਸੇਵਾ ਲਈ ਅਨੇਕ ਪਰਉਪਕਾਰੀ ਕਾਰਜ ਕੀਤੇ। ਜੰਮੂ ਕਸ਼ਮੀਰ ਵਿੱਚ ਜਦੋਂ ਗਿਲਟੀ ਤਾਪ ਨਾਲ ਲੋਕ ਮਰਨ ਲੱਗੇ ਤਾਂ ਗੁਰੂ ਜੀ ਨੇ ਤੁਰੰਤ ਉੱਥੇ ਪਹੁੰਚ ਕੇ ਸਿੱਖਾਂ ਨੂੰ ਨਾਲ ਲੈ ਕੇ, ਰੋਗੀ ਮਾਨਵਤਾ ਦੀਂ ਅਣਥੱਕ ਸੇਵਾ ਕੀਤੀ। ਰਿਧੀਆਂ, ਸਿੱਧੀਆਂ ਵਾਲੇ ਮਾਰਗ ਨੂੰ "ਅਵਰਾਸਾਦ" ਕਹਿ ਕੇ ਨਕਾਰਿਆ। ਆਪ ਜੀ ਨੇ ਸਾਰੀ ਉਮਰ ਲੋਕਾਈ ਨੂੰ ਨਾਮ-ਗੁਰਬਾਣੀ ਨਾਲ ਜੋੜਿਆ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪ੍ਰਾਰੰਭ ਹੋਏ, ਗੁਰਮਤਿ ਮਾਰਗ ਦਾ ਥਾਂ-ਥਾਂ ਪ੍ਰਚਾਰ ਕਰਕੇ, ਮਨੁੱਖਤਾ ਨੂੰ ਅਸਲ ਜੀਵਨ ਦੀ ਸੋਝੀ ਪ੍ਰਦਾਨ ਕੀਤੀ। ਆਪ ਜੀ ਦੇ ਪੰਜ ਪੁੱਤਰ ਸਨ: ਬਾਬਾ ਗੁਰਦਿੱਤਾ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਣੀ ਰਾਏ ਜੀ, ਬਾਬਾ ਅਟੱਲ ਰਾਏ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ। ਇੱਕ ਪੁੱਤਰੀ ਸੀ, ਜਿਸ ਦਾ ਨਾਮ ਬੀਬੀ ਵੀਰੋ ਸੀ। ਆਪਣੇ ਪੋਤਰੇ ਗੁਰੂ ਹਰਿ ਰਾਏ ਸਾਹਿਬ ਵਿੱਚ, ਰੱਬੀ ਜੋਤਿ ਟਿਕਾ ਕੇ, ਗੁਰੂਤਾ ਗੱਦੀ ਦੀ ਦਾਤ ਬਖ਼ਸ਼ ਕੇ, ਗੁਰੂ ਹਰਿਗੋਬਿੰਦ ਜੀ 19 ਮਾਰਚ 1644 ਈ: ਨੂੰ ਅਕਾਲ ਪੁਰਖ ਦੀ ਜੋਤਿ ਨਾਲ ਜੋਤਿ ਮਿਲਾ ਗਏ।

ਗੁਰਮਤਿ ਦੇ ਦਾਰਸ਼ਨਿਕ ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿੱਚ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ, ਇਕ ਜੋਤਿ ਇਕ ਸਰੂਪ ਹਨ। ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਆਪਣੀ ਕਾਇਆ ਪਲਟ ਕੈ, ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਜੀ ਦੇ ਰੂਪ ਵਿੱਚ ਮਹਾਂ-ਪਰਉਪਕਾਰੀ, ਦਲਭੰਜਨ, ਮਹਾਂਬਲੀ ਗੁਰੂ ਯੋਧੇ ਦੇ ਰੂਪ ਵਿੱਚ ਪ੍ਰਗਟ ਹੋਏ।

ਦਲ ਭੰਜਨ ਗੁਰੁ ਸੂਰਮਾ
ਬਡ ਯੋਧਾ ਬਹੁ ਪਰਉਪਕਾਰੀ ॥
ਅਰਜਨ ਕਾਇਆ ਪਲਟਿ ਕੈ
ਮੂਰਤਿ ਹਰਿਗੋਬਿੰਦ ਸਵਾਰੀ ॥

*ਪੰਨਾ 22 ਦਾ ਬਾਕੀ*

ਕਮੇਟੀ ਨੂੰ ਹੁਣ ਦਸਮ ਗ੍ਰੰਥ ਦੇ ਕਰਤ੍ਰਿਤਵ ਬਾਰੇ ਪੰਥਕ ਸਰਵ-ਸਹਿਮਤੀ ਲਈ ਗੰਭੀਰ ਉਪਰਾਲਾ ਕਰਨਾ ਚਾਹੀਦਾ ਹੈ। ਸਾਰੀਆਂ ਪੰਥਕ ਜਥੇਬੰਦੀਆਂ ਨੂੰ ਇਕ ਪਲੇਟਫਾਰਮ 'ਤੇ ਲਿਆ ਕੇ ਇਸ ਵਿਸ਼ੇ ਤੇ ਤਰਕ-ਪੂਰਨ ਗੋਸ਼ਟੀ ਕਰਕੇ ਮੌਜੂਦਾ ਦਸਮ ਗ੍ਰੰਥ ਵਿੱਚ ਦਸ਼ਮੇਸ਼-ਬਾਣੀ ਦੀ ਨਿਸ਼ਾਨਦੇਹੀ ਕੀਤੀ ਜਾਵੇ ਅਤੇ ਅੰਤਿਮ ਬੀੜ ਤਿਆਰ ਕੀਤੀ ਜਾਵੇ।

**ਸਹਾਇਕ ਸਾਹਿਤ ਸੂਚੀ**

1. ਦਲਬੀਰ ਸਿੰਘ, 'ਦਸਮ ਗ੍ਰੰਥ ਦੀ ਅਸਲੀਅਤ'
2. 'ਦਸਮ ਗ੍ਰੰਥ ਬਾਰੇ ਸੰਖੇਪ ਜਾਣਕਾਰੀ', ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ।

0172-5097102

0

*ਪੰਨਾ 37 ਦਾ ਬਾਕੀ*

ਕੇ ਮੇਰਾ ਜੀਅ ਕਰੇ ਕਿ ਉਸ ਮੁਸਲਮਾਨ ਭਰਾ ਨੂੰ ਲੱਭ ਕੇ ਉਸ ਨੂੰ ਸਨਮਾਨਿਤ ਕਰਕੇ ਆਵਾਂ! ਧੰਨ ਹੈ ਉਹ ਜੰਮੂ ਦਾ ਮੁਸਲਮਾਨ ਨਾਈ ਹਜ਼ਾਮਤੀ, ਜਿਸ ਨੂੰ ਮੁਸਲਮਾਨ ਹੁੰਦਿਆਂ ਵੀ ਸਿੱਖ ਧਰਮ ਵਿੱਚ ਕੇਸਾਂ ਦੀ ਮਹਾਨਤਾ ਦਾ ਪੂਰਾ ਇਲਮ ਹੈ। ਜਰੂਰ ਉਸ ਨੇ ਕਿਤੇ ਸਢੌਰੇ ਪਿਤਾ ਦੇ ਮਿੱਤਰ ਪਿਆਰੇ ਪੀਰ ਬੁੱਧੂ ਸ਼ਾਹ ਬਾਰੇ ਸੁਣ ਰੱਖਿਆ ਹੋਵੇਗਾ। ਜਿਸ ਨੇ ਆਪਣੇ ਪੁੱਤਰਾਂ ਤੇ ਮੁਰੀਦਾਂ ਦੀ ਸ਼ਹਾਦਤ ਉਪਰੰਤ ਵੱਡੇ ਮੋਹ ਨਾਲ ਬਾਜਾਂ ਵਾਲੇ ਮਾਹੀ ਦੇ ਪਾਵਨ ਕੰਘੇ ਵਿੱਚ ਅੜੇ ਹੋਏ ਪਵਿੱਤਰ ਕੇਸਾਂ ਦੀ ਮੰਗ ਕੀਤੀ ਸੀ।

ਪੰਥਕ ਸਫਾਂ ਵਿੱਚ ਬੇਹੱਦ ਸਤਿਕਾਰੀ ਜਾਂਦੀ ਆਪ ਜੀ ਦੀ ਪੱਤ੍ਰਿਕਾ ਵਿੱਚ ਇਹ ਕੁੱਝ ਸਤਰਾਂ ਇਸ ਆਸ ਨਾਲ ਲਿਖ ਰਿਹਾ ਕਿ ਆਪਣੇ ਮਾਂ-ਬਾਪ ਨੂੰ ਸ਼ਰਮਸਾਰ ਕਰਕੇ, ਆਪਣੇ ਫ਼ਖ਼ਰ ਯੋਗ ਵਿਰਸੇ ਨੂੰ ਪਿੱਠ ਦੇ ਕੇ, ਮੂੰਹ-ਸਿਰ ਮੁਨਾਈ ਫਿਰਦੇ ਪੰਜਾਬੀ ਨੌਜਵਾਨਾਂ ਦੀ ਜ਼ਮੀਰ ਨੂੰ ਸ਼ਾਇਦ ਹਲੂਣਾ ਆ ਜਾਏ। ਕਾਸ਼! ਉਹ ਸਮਝ ਜਾਣ ਕਿ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਸ਼ੋਭਿਤ ਮੁੱਖ ਗੁਰਦੁਆਰੇ ਨੂੰ, ਖਾਲਸਾਗੜ੍ਹ, ਅੰਮ੍ਰਿਤਗੜ੍ਹ, ਕਿਰਪਾਨਗੜ੍ਹ ਜਾਂ ਕਕਾਰਗੜ੍ਹ ਕਹਿਣ ਦੀ ਬਜਾਏ 'ਸ੍ਰੀ ਕੇਸਗੜ੍ਹ ਸਾਹਿਬ' ਕਿਉਂ ਕਿਹਾ ਜਾਂਦਾ ਹੈ! ਉਮੀਦ ਕਰਦਾ ਹਾਂ ਕਿ ਇਸ ਲਿਖਤ ਨੂੰ ਪੜ੍ਹਨ ਵਾਲੇ ਗਭਰੂ, ਜੰਮੂ ਵਾਲੇ ਮੁਸਲਮਾਨ ਨਾਈ ਦੀ ਨਸੀਹਤ ਵੱਲ ਜਰੂਰ ਧਿਆਨ ਦੇਣਗੇ।

001-408-915-1268

# 'ਜਪੁ'ਜੀ ਸਾਹਿਬ ਦੀ ਅਦੁੱਤੀ ਕਲਾ

ਡਾ. ਗੁਰਚਰਨ ਸਿੰਘ
ਸਹਾਰਨਪੁਰ

'ਜਪੁ'ਜੀ ਸਾਹਿਬ ਵਿੱਚ ਅੰਕਿਤ ਅਮਰ ਦਰਸ਼ਨ, ਵਿਚਾਰ ਪ੍ਰਧਾਨ ਗੂੜ੍ਹ ਖਿਆਲਾਂ ਅਤੇ ਜੀਵਨ-ਤਜਰਬਿਆਂ ਨੂੰ ਇਸ ਬਾਣੀ ਦੇ ਸਿਰਜਣਹਾਰ 'ਨਾਨਕ ਸਾਇਰ' ਨੇ ਅਨੂਠੀ ਭਾਵੁਕਤਾ ਵਿੱਚ ਗੁਨ੍ਹ ਕੇ ਅਤੇ ਕੋਮਲ ਕਲਾ ਦੀ ਪੁੱਠ ਚੜ੍ਹਾ ਕੇ ਇਕ ਅਦੁੱਤੀ ਰੰਗ ਵਿੱਚ ਰੰਗ ਦਿੱਤਾ ਹੈ। ਇਸ ਬਾਣੀ ਦਾ ਮੁੱਖ ਉਦੇਸ਼ ਸਿੱਖ ਦਰਸ਼ਨ ਨੂੰ ਨਿਰੂਪਣ ਕਰਨਾ ਹੈ। ਇਸ ਲਈ ਦਾਰਸ਼ਨਕ ਪੱਖ ਤੋਂ ਇਹ ਬਾਣੀ ਸਰਬੋਤਮ ਹੈ, ਪਰ ਇਸ ਬਾਣੀ ਵਿੱਚ ਨਿਰਾ ਦਰਸ਼ਨ ਹੀ ਨਹੀਂ, ਰਹੱਸਵਾਦੀ ਅੰਸ਼ ਵੀ ਭਰਪੂਰ ਰੂਪ ਵਿੱਚ ਵਿਆਪਤ ਹੈ। ਇਸ ਸੱਭ ਕੁੱਝ ਨੂੰ ਮੌਲਿਕ ਰੂਪ ਵਿੱਚ ਪ੍ਰਗਟ ਕਰਨ ਲਈ ਜਿਨ੍ਹਾਂ ਕਲਾਤਮਕ ਗੁਣਾਂ ਦੀ ਸਹਾਇਤਾ ਲਈ ਗਈ ਹੈ, ਉਨ੍ਹਾਂ ਨੂੰ ਵਿਚਾਰਨਾ ਇਸ ਬਾਣੀ ਦੇਕਲਾਤਮਕ ਮਹੱਤਵ ਨੂੰ ਸਮਝਣ ਲਈ ਜ਼ਰੂਰੀ ਹੈ।

**(ੳ) ਦਰਸ਼ਨ, ਅਨੁਭਵ ਅਤੇ ਸ਼ਬਦ ਦਾ ਸੰਜੋਗ:** ਇਸ ਦਰਸ਼ਨ ਭਰਪੂਰ ਬਾਣੀ ਵਿੱਚ ਦਲੀਲ ਨਾਲੋਂ ਅਨੁਭਵ ਅਤੇ ਅਨੁਭਵ ਨਾਲੋਂ ਵੀ 'ਸ਼ਬਦ' ਦੀ ਕਿਤੇ ਵੱਧ ਮਹਾਨਤਾ ਹੈ। ਦਲੀਲ ਖਿਆਲਾਂ ਦੀ ਪਕਿਆਈ ਲਿਆਂਦੀ ਹੈ। ਕਲਪਨਾ ਬਿੰਬ ਘੜਨ ਵਿੱਚ ਤੇ ਰੂਪ-ਰੰਗ ਰਸ ਚਿਤ੍ਰਣ ਵਿਚ ਸਹਾਈ ਹੁੰਦੀ ਹੈ, ਪਰ ਇਹ ਯਥਾਰਥ ਗਿਆਨ ਦੀ ਪ੍ਰਾਪਤੀ ਤੇ ਗਿਆਨ ਨੂੰ ਦਰਸਾਉਣ ਲਈ ਸਿੱਧੇ ਤੌਰ 'ਤੇ ਸਹਾਈ ਨਹੀਂ ਹੋ ਸਕਦੀ। ਕਲਪਨਾ ਬਾਣੀ ਦੀ ਪ੍ਰਾਪਤੀ ਦਾ ਸਾਧਨ ਨਹੀਂ, ਬਾਣੀ ਤੇ ਸੱਚੀ ਬਾਣੀ ਤਾਂ ਸ਼ਬਦ ਦੁਆਰਾ ਸੁਤੇ ਸਿਧ ਮਨ ਵਿੱਚ ਪ੍ਰਕਾਸ਼ਮਾਨ ਹੁੰਦੀ ਹੈ। ਇਤਨਾਂ ਜ਼ਰੂਰ ਹੈ ਕਿ ਬਾਣੀ ਨੂੰ ਚਿਤਰਨ ਵਿੱਚ ਕਲਪਨਾ ਤੇ ਦਲੀਲ ਕੁਝ ਹੱਦ ਤਕ ਸਹਾਈ ਜ਼ਰੂਰ ਹੋ ਸਕਦੀਆਂ ਹਨ। ਇਹ ਜਾਣਨ ਦੀ ਲੋੜ ਹੈ ਕਿ ਸ਼ਬਦ, ਜਿਸ ਦੁਆਰਾ ਬਾਣੀ ਦਾ ਪ੍ਰਕਾਸ਼ ਹੁੰਦਾ ਹੈ, ਕੀ ਹੈ? ਸ਼ਬਦ ਪ੍ਰਭੂ ਦਰਸ਼ਨ ਹੈ। ਇਹ ਸਾਖਿਅਤ ਨੂੰ ਪੇਖਣ ਤੇ ਨਿੱਜੀ ਤਜਰਬੇ ਦੁਆਰਾ ਅਨੁਭਵ ਹੁੰਦਾ ਹੈ। ਇਹ ਸੁਤੇ ਹੀ ਆਤਮਾ ਵਿੱਚ ਉਜਾਗਰ ਹੁੰਦਾ ਹੈ। ਦਲੀਲ ਦਾ ਨਾਤਾ ਬੁੱਧੀ ਨਾਲ ਹੈ, ਕਲਪਨਾ ਦਾ ਆਧਾਰ ਸਾਡੇ ਇੰਦ੍ਰਿਆਂ ਦੁਆਰਾ ਪ੍ਰਾਪਤ ਗਿਆਨ ਹੈ, ਪਰ ਸ਼ਬਦ ਦਾ ਆਧਾਰ ਸਾਡੀ ਆਤਮਾ ਹੈ। ਸ਼ਬਦ ਪਰਮਾਣ ਦੀ ਪ੍ਰਾਪਤੀ ਨਾਮ ਸਿਮਰਨ ਦੁਆਰਾ ਪ੍ਰਾਪਤ ਹੁੰਦੀ ਹੈ। ਅਨੁਭਵ ਤੇ ਗਿਆਨ ਇਕ ਦੂਜੇ ਉਤੇ ਨਿਰਭਰ ਅਤੇ ਆਧਾਰਿਤ ਹਨ। 'ਜਪੁ'ਜੀ ਵਿੱਚ ਅਨੁਭਵ ਨੂੰ ਲਿਖਤੀ ਜਾਮੇ ਨੂੰ, ਹਿਰਦੇ ਰੂਪੀ ਸੱਚੀ 'ਟਕਸਾਲ' ਦੁਆਰਾ ਪੁਆ ਕੇ 'ਸ਼ਬਦ' ਨੂੰ ਘੜਿਆ ਜਾਂਦਾ ਦਿਖਾਇਆ ਗਿਆ ਹੈ। ਇਵੇਂ ਇਸ ਬਾਣੀ ਵਿੱਚ ਦਰਸ਼ਨ, ਅਨੁਭਵ ਤੇ ਸ਼ਬਦ ਨੂੰ ਸੰਜੁਗਤ ਕਰਕੇ ਪ੍ਰਗਟ ਕੀਤਾ ਹੈ, ਜਿਸ ਕਰਕੇ ਇਹ ਬਾਣੀ ਦਿਮਾਗ ਦੇ ਨਾਲ ਮਨ ਅਤੇ ਆਤਮਾ ਨੂੰ ਵੀ ਹਲੂੰਣਦੀ ਹੈ।

**(ਅ) ਸੰਖੇਪਤਾ:** ਸੰਖੇਪਤਾ 'ਜਪੁ'ਜੀ ਦੀਆਂ ਕਾਵਿਕ ਖੂਬੀਆਂ ਵਿਚੋਂ ਇਕ ਵਿਸ਼ੇਸ਼ ਖੂਬੀ ਹੈ। ਇਸ ਬਾਣੀ ਵਿੱਚ ਲੜੀਵਾਰ ਖਿਆਲਾਂ ਦੀ ਤੋਰ ਹੈ, ਇਸ ਦੀ ਹਰ ਪਉੜੀ ਵਿੱਚ ਸਿੱਧਾ ਵਿਸ਼ੇ ਨੂੰ ਉਲੀਕਿਆ ਹੈ, ਕਿਧਰੇ ਵੀ ਉਥਾਨਕਾ ਨਹੀਂ ਬੰਨ੍ਹੀ। ਇਕੋ ਸਾਹ ਕਈ ਪ੍ਰਕਾਰ ਦੇ ਜੀਵ-ਜੰਤ, ਵਿਸ਼ੇ ਸ਼ਣ, ਗੁਣ-ਔਗੁਣ ਤੇ ਨਾਮ ਆਦਿ ਗਿਣੇ ਹਨ। 'ਸੁਣਿਐ', 'ਮੰਨੈ', 'ਪੰਚ', 'ਅਸੰਖ', 'ਕੇਤੇ', 'ਅੰਤੁ', 'ਅਮੁਲ', ਤੇ 'ਸੋਦਰ' ਆਦਿ ਪਉੜੀਆਂ ਦੀਆਂ ਕਈ ਤੁਕਾਂ ਵਿੱਚ ਮੁੜ-ਮੁੜ ਇਕੋ ਸ਼ਬਦ ਜਾਂ ਸ਼ਬਦਾਂ ਦੇ ਦੁਹਰਾ ਨੂੰ ਲੈਅ, ਤਾਲ ਅਤੇ ਰਾਗਾਤਮਕਤਾ ਨਾਲ ਰੰਗ ਕੇ ਇਕ ਇਲਾਹੀ ਵਾਯੂਮੰਡਲ ਉਸਾਰਿਆ ਹੈ, ਇਕ ਸਰੋਦ ਦਾ ਪ੍ਰਭਾਵ ਪੈਦਾ ਕੀਤਾ ਹੈ। ਅਜਿਹੇ ਕਾਵਿਕ ਗੁਣਾਂ ਵਿੱਚ ਗੁੰਦਿਆ ਤੇ ਸੰਖੇਪਤਾ ਦੇ ਗੁਣ ਨੂੰ ਅਪਨਾਉਂਦਿਆਂ 'ਜਪੁ' ਦਰਸ਼ਨ ਦਿਮਾਗ ਤੇ ਭਾਰੂ ਨਹੀਂ ਬਣਦਾ, ਸਗੋਂ ਭਾਉ ਤੇ ਭਗਤੀ ਦੀ ਚਾਸ਼ਨੀ ਨਾਲ ਰਮਿਆ ਹੋਇਆ ਗਿਆਨ ਇਕ ਅਜੀਬ ਸੁਆਦ ਦਿੰਦਾ ਹੈ। ਅਮਰ ਬਚਨਾਂ ਵਿੱਚ ਇਵੇਂ ਅੰਮ੍ਰਿਤ ਨੂੰ ਸੰਜੋ ਦਿੱਤਾ ਹੈ, ਕਿ ਜਿਤਨੀ ਵਾਰ ਵੀ ਇਸ ਨੂੰ ਪੀਤਾ ਜਾਏ, ਪੂਰਨ ਮਿਠਾਸ ਤੇ ਰਸ ਮਿਲਦਾ ਹੈ, ਲੋੜ ਕੇਵਲ ਜੁਗਤੀ ਸਹਿਤ ਪੀਣ ਦੀ ਹੈ।

**(ੲ) ਦਰਸ਼ਨ ਤੇ ਦਲੀਲ ਦਾ ਸੰਗਮ:** ਦਰਸ਼ਨ ਲਈ ਦਲੀਲ ਜ਼ਰੂਰੀ ਹੁੰਦੀ ਹੈ। ਗੁਰਦੇਵ ਨੇ ਬੜੀ ਨਿਪੁੰਨਤਾ ਨਾਲ ਦਲੀਲ ਰਾਹੀਂ ਆਪਣੇ ਵਿਚਾਰਾਂ ਵਿੱਚ ਸ਼ਕਤੀ ਤੇ ਭਰਪੂਰ ਅਸਰ ਪੈਦਾ ਕੀਤਾ ਹੈ, ਜਿਵੇਂ:

ਧੌਲੁ ਧਰਮ ਦਇਆ ਦਾ ਪੂਤੁ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥
ਜੇ ਕੋ ਬੁਝੈ ਹੋਵੈ ਸਚਿਆਰੁ॥

ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥
ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥16॥

ਇੱਥੇ ਦਲੀਲ ਹੈ, ਪਰ ਇਹ ਦਲੀਲ ਜ਼ਰਾ ਜਿੰਨੀ ਵੀ ਬੋਝਲ ਨਹੀਂ, ਸਗੋਂ ਵਿਚਾਰਾਂ ਨੂੰ ਦ੍ਰਿੜਤਾ ਦਿੰਦੀ ਹੈ।

(ਸ) 'ਨਾਟਕੀ' ਤੇ 'ਪ੍ਰਸ਼ਨੋਤਰੀ' ਜੁਗਤਿ: ਇਸ ਅਮਰ ਬਾਣੀ ਵਿੱਚ ਗੁਰਦੇਵ ਆਪਣਾ ਸਿੱਧਾਂਤ ਪੇਸ਼ ਕਰਨ ਲਈ ਪਹਿਲਾਂ ਪਿੜ ਬੰਨ੍ਹਦੇ ਹਨ ਤੇ ਜਦ ਪਿੜ ਤਿਆਰ ਹੋ ਜਾਂਦਾ ਹੈ ਤਾਂ ਆਪਣਾ ਖ਼ਿਆਲ ਪੇਸ਼ ਕਰ ਦਿੰਦੇ ਹਨ, ਜਿਵੇ 'ਪਹਿਲੀ ਪਉੜੀ ਵਿੱਚ ਨਾਟਕੀ ਢੰਗ ਨਾਲ ਵਿਚਾਰ ਅਰੰਭੇ ਹਨ। ਪਹਿਲਾਂ ਦੱਸਦੇ ਹਨ ਕਿ 'ਸੋਚੈ ਸੋਚਿ ਨ ਹੋਵਈ', ਫਿਰ 'ਚੁਪੈ ਚੁਪ ਨ ਹੋਵਈ', ਅੱਗੋਂ 'ਭੁਖਿਆ ਭੁਖ ਨ ਉਤਰੀ' ਆਦਿ ਦੇ ਫਿਰ ਇਕ ਦੰਮ ਪ੍ਰਸ਼ਨ ਕਰਦੇ ਹਨ-'ਕਿਵ ਸਚਿਆਰਾ ਹੋਈਐ'? 'ਕਿਵ ਕੂੜੈ ਤੁਟੈ ਪਾਲਿ? 'ਜਪੁ'ਜੀ ਦਾ ਪਾਠ ਕਰਨ ਵਾਲੇ ਦੇ ਮਨ ਵਿੱਚ ਇਹ ਪ੍ਰਸ਼ਨ ਉਤਸੁਕਤਾ ਪੈਦਾ ਕਰਦੇ ਹਨ ਤੇ ਉਹ ਜਾਨਣਾ ਚਾਹੁੰਦਾ ਹੈ ਕਿ ਇਨ੍ਹਾਂ ਦਾ ਉੱਤਰ ਕੀ ਹੈ? ਅਗਲੀਆਂ ਤੁਕਾਂ ਵਿੱਚ ਗੁਰੂ ਸਾਹਿਬ ਆਪਣਾ ਸਿਧਾਂਤ ਪੇਸ਼ ਕਰ ਦਿੰਦੇ ਹਨ: 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।' ਇਵੇਂ 'ਨਾਟਕੀ' ਤੇ 'ਪ੍ਰਸ਼ਨੋਤਰੀ' ਤਰੀਕੇ ਦੀ ਵਰਤੋਂ ਕਾਰਨ ਇਸ ਵਿਚਾਰ ਦਾ ਪ੍ਰਭਾਵ ਪਾਠ ਕਰਨ ਵਾਲੇ ਦੇ ਮਨ ਤੇ ਸਾਧਾਰਨ ਢੰਗ ਨਾਲੋਂ ਕਈ ਗੁਣਾਂ ਹੋਰ ਹੋ ਕੇ ਪੈਂਦਾ ਹੈ। ਇਹ ਤਰੀਕਾ 'ਜਪੁ'ਜੀ ਵਿੱਚ ਹੋਰ ਵੀ ਕੁਝ ਕੁ ਥਾਂਈ ਵਰਤਿਆ ਗਿਆ ਹੈ, ਜਿਵੇਂ:

1) ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥4॥
2) ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥4॥
3) ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥21॥

(ਗ) 'ਸ਼ਬਦ' ਤੇ 'ਸੁਰਤ' ਦਾ ਸੰਜਗੀਕਰਣ: ਗੁਰਦੇਵ ਪਾਸ ਆਪਣੇ ਆਤਮਿਕ ਤਜਰਬੇ ਵਿਚੋਂ ਪ੍ਰਾਪਤ ਕੀਤੇ ਅਸਲ ਨਿੱਜੀ ਵਿਚਾਰ ਹਨ ਤੇ ਉਨ੍ਹਾਂ ਨੂੰ ਕਹਿਣ ਦਾ ਢੰਗ ਵੀ ਉਨ੍ਹਾਂ ਦਾ ਆਪਣੀ ਨਿੱਜੀ ਰੰਗਤ ਵਾਲਾ ਹੈ। ਗੁਰੂ ਸਾਹਿਬ ਦੀ ਇਸ ਬਾਣੀ ਵਿੱਚ ਪੂਰਨ ਯੋਗਤਾ ਤੇ ਸਮਰੱਥਾ ਦਾ ਗੁਝਾ ਭੇਦ 'ਸ਼ਬਦ' ਨਾਲ 'ਸੁਰਤ' ਨੂੰ ਸੰਯੁਕਤ ਕਰਨਾ, ਨਿੱਜੀ ਅਨੁਭਵ ਤੇ ਜਾਤੀ ਤਜਰਬੇ ਦੇ ਨਾਲ-ਨਾਲ ਵਿਸ਼ਾਲ ਗਿਆਨ ਹੈ, ਜੋ ਇਸ ਬਾਣੀ ਦੀ ਇਕ-ਇਕ ਤੁਕ ਵਿਚੋਂ ਲਿਸ਼ਕਾਰੇ ਮਾਰਦਾ ਹੈ। ਵਿਚਾਰਾਂ ਦੀ ਭਰਮਾਰ ਤੇ ਫਲਸਫੇ ਦੀ ਮੌਲਿਕਤਾ ਨੇ ਆਪ ਦੀ ਸ਼ੈਲੀ ਤੇ ਦਰਸ਼ਨ ਵਿੱਚ ਵਿਲੱਖਣ ਰੂਪ ਤੇ ਰੰਗ ਭਰਿਆ ਹੈ। ਇਸ ਬਾਣੀ ਦੀ ਅਸਲ ਸ਼ਕਤੀ ਉਨ੍ਹਾਂ ਦੇ ਉੱਚੇ ਆਤਮਿਕ ਮੰਡਲ ਵਿੱਚ ਵਿਚਰਨ ਵਾਲੀ ਸੁਰਤ ਅਤੇ ਬਲਵਾਨ ਤੇ ਨਰੋਏ ਵਿਚਾਰਾਂ ਕਰਕੇ ਹੈ।

(ਕ) ਅਦਭੁੱਤ ਕਾਵਿ-ਰੂਪਾਂ ਦਾ ਓਤਪੋਤ ਹੋਣਾ: 'ਜਪੁ'ਜੀ ਸਾਹਿਬ ਵਿੱਚ ਕਲਾਸਕੀ ਜਾਂ ਸਨਾਤਨੀ ਸਾਹਿਤ ਦੇ ਲਗਪਗ ਸਾਰੇ ਗੁਣ ਓਤਪੋਤ ਹਨ, ਪਰ ਇਹ ਕਿਸੇ ਖਾਸ ਸਨਾਤਨੀ ਜਾਂ ਪਰੰਪਰਾਈ ਕਾਵਿ-ਰੂਪ ਵਿੱਚ ਬੱਝੀ ਹੋਈ ਨਹੀਂ ਜਾਪਦੀ। ਇਸ ਰਚਨਾ ਨੂੰ ਕਿਸੇ ਨੇ 'ਮੰਤ੍ਰਾਤਮਕ ਕਾਵਿ' ਨਾਲ ਸੰਬੰਧਿਤ ਕੀਤਾ ਹੈ, ਕਿਸੇ ਨੇ 'ਵਾਰ' ਤੇ ਕਿਸੇ ਨੇ 'ਪ੍ਰਬੰਧ-ਕਾਵਿ' ਆਖਿਆ ਹੈ ਅਤੇ ਕਿਸੇ ਨੇ ਇਸ ਨੂੰ ਵਿਚਾਰ-ਪ੍ਰਧਾਨ ਸੰਤ-ਕਾਵਿ ਮੰਨਿਆ ਹੈ। ਇਤਨਾ ਜ਼ਰੂਰ ਹੈ ਕਿ ਇਸ ਬਾਣੀ ਵਿੱਚ ਵਿਸ਼ੇ ਦੀ ਇਕਾਗਰਤਾ, ਵਸਤੂ ਦੀ ਲੜੀ-ਬਧਤਾ, ਬਣਤਰ ਦੀ ਸੰਪੂਰਨਤਾ ਤੇ ਰਸ ਦੀ ਇਕਸੁਰਤਾ ਨੂੰ ਮੁੱਖ ਰੱਖਦਿਆਂ ਇਸ ਨੂੰ 'ਪ੍ਰਬੰਧ ਕਾਵਿ' ਆਖਿਆ ਜਾ ਸਕਦਾ ਹੈ, ਪਰ ਇਹ ਉਸ ਤਰ੍ਹਾਂ ਦਾ ਸਨਾਤਨੀ ਵਿਧੀ ਵਾਲਾ ਪ੍ਰਬੰਧ ਕਾਵਿ ਨਹੀਂ, ਜਿਸ ਤਰ੍ਹਾਂ ਕਿ ਸਿਧਾਂਤਕ ਸ਼ਾਸਤ੍ਰਾਂ ਵਿੱਚ ਵਿਦਤ ਹੈ। ਇਹ ਇਕ ਅਜਿਹਾ ਪ੍ਰਬੰਧ-ਕਾਵਿ ਹੈ, ਜਿਸ ਉੱਤੇ ਗੁਰਦੇਵ ਦੀ ਮੌਲਿਕ ਤੇ ਸੁਤੰਤਰ ਸ਼ੈਲੀ, ਮਹਾਨ ਤੇ ਪ੍ਰਤਿਭਾਸ਼ਾਲੀ ਸ਼ਖਸੀਅਤ ਦੀ ਮੋਹਰ ਲੱਗੀ ਹੋਈ ਹੈ। ਇਹ ਇਕ ਐਸਾ ਵਿਲੱਖਣ ਪ੍ਰਬੰਧ-ਕਾਵਿ ਹੈ, ਜੋ ਸਰੋਦੀ ਹੋਣ ਨਾਲੋਂ ਵਿਚਾਰ-ਪ੍ਰਧਾਨ ਵਧੇਰੇ ਹੈ। ਇਸ ਵਿੱਚ ਬੌਧਿਕ ਅੰਸ਼ ਦੀ ਬਹੁਲਤਾ ਨੂੰ ਸਰੋਦੀ ਤੇ ਵਿਸਮਾਦੀ ਅੰਸ਼ ਦੀ ਪੁਠ ਨੇ ਇਕ ਹਠੂਰੀ ਕਲਾ-ਕਿਰਤ ਬਣਾ ਦਿੱਤਾ ਹੈ ਅਤੇ ਇਹ ਖੁਸ਼ਕ ਤੇ ਰੁਖੀ ਜਿਹੀ ਸਿਧਾਂਤਕ ਤੇ ਸ਼ਾਸਤ੍ਰੀ ਰਚਨਾ ਬਣ ਜਾਣ ਦੀ ਥਾਂ ਇਕ ਸੁਲਖਣੀ 'ਪ੍ਰਬੰਧ-ਕਾਵਿ' ਵਰਗੀ ਰਚਨਾ ਬਣ ਗਈ ਹੈ।

(ਖ) ਸੂਤ੍ਰਿਕ-ਭਾਵਾਤਮਕ-ਸੁਹਜਾਤਮਕ ਸ਼ੈਲੀਆਂ ਦਾ ਇਕ-ਸੁਰ ਹੋ ਜਾਣਾ: 'ਜਪੁ'ਜੀ ਇਕ ਵਿਚਾਰ-ਪ੍ਰਧਾਨ ਰਚਨਾ ਹੋਣ ਕਰਕੇ ਬੌਧਿਕ-ਸ਼ੈਲੀ ਦੀ ਧਾਰਨੀ ਹੋਣੀ ਚਾਹੀਦੀ ਸੀ, ਪਰ ਗੁਰੂ ਨਾਨਕ ਦੇਵ ਜੀ ਦੀ ਮਹਾਨ ਕਲਾਤਮਕ ਪ੍ਰਤਿਭਾ ਦਾ ਚਮਤਕਾਰ ਹੈ ਕਿ ਉਨ੍ਹਾਂ ਨੇ ਇਸ ਬਾਣੀ ਨੂੰ ਆਪਣੀ ਅਨੁਭਵੀ ਕਲਾ ਤੇ ਕਲਪਨਾ ਦੀਆਂ ਉੱਚੀਆਂ ਉਡਾਣਾਂ ਦੀ ਸਹਾਇਤਾ ਨਾਲ ਭਾਵਾਤਮਕ ਤੇ ਸੁਹਜਾਤਮਕ ਸ਼ੈਲੀਆਂ ਦੀ ਪਾਹ ਚਾੜ੍ਹ ਕੇ ਅਜਿਹਾ ਇਕ-ਸੁਰ ਕੀਤਾ ਹੈ ਕਿ ਇਹ ਸਿਰਜਣਾ ਇਕ ਅਤਿ ਸੁੰਦਰ ਕਲਾਤਮਕ ਕਿਰਤ ਦਾ ਰੂਪ

ਧਾਰ ਗਈ ਹੈ। ਇਸ ਬਾਣੀ ਦੀ ਨੁਹਾਰ ਨੂੰ ਉਘਾੜਨ ਲਈ ਕਾਫ਼ੀ ਹਦ ਤਕ 'ਸੂਤ੍ਰਿਕ ਸ਼ੈਲੀ' ਨੂੰ ਵਰਤਿਆ ਹੈ। ਇਕ-ਇਕ ਤੁਕ ਵਿੱਚ ਇੰਨੇ ਗੰਭੀਰ ਤੇ ਗੂੜ੍ਹ ਵਿਚਾਰ ਪਰੋਏ ਹੋਏ ਹਨ ਕਿ ਬੁੱਧੀ ਚਕ੍ਰਿਤ ਹੋ ਜਾਂਦੀ ਹੈ। ਇਸ ਬਾਣੀ ਦੀਆਂ ਨਿੱਕੀਆਂ-ਨਿੱਕੀਆਂ ਤੁਕਾਂ ਵਿੱਚ ਡੂੰਘੇ ਖਿਆਲਾਂ, ਉੱਚੇ ਭਾਵਾਂ, ਅਨੂਠੇ ਅਨੁਭਵਾਂ ਤੇ ਅਟੱਲ ਸਚਾਈਆਂ ਨੂੰ 'ਗਾਗਰ ਵਿੱਚ ਸਾਗਰ' ਵਾਂਗ ਸਮੇਟਿਆ ਹੈ, ਜਿਵੇਂ 'ਮਨਿ ਜੀਤੈ ਜਗੁ ਜੀਤੁ' ਆਦਿ। ਇਸ ਤਰ੍ਹਾਂ ਦੀਆਂ ਹੋਰ ਅਨੇਕ ਤੁਕਾਂ ਵਿੱਚ ਬਿਆਨ ਨੂੰ ਅਤਿਅੰਤ ਸੰਜਮ-ਪੂਰਤ ਤੇ ਸਾਰ-ਗਰਭਿਤ ਰੱਖਿਆ ਹੈ।

**(ਗ) ਸੁੱਚਜੀ ਵਿਗਿਆਨਕ ਤੇ ਕਲਾਤਮਕ ਵਿਉਂਤ:** 'ਜਪੁ'ਜੀ ਜੋ ਦੋ ਸਲੋਕਾਂ ਤੇ 38 ਪਉੜੀਆਂ ਦੀ ਇਕ ਸੰਖੇਪ ਜਿਹੀ ਰਚਨਾ ਹੈ ਅਤੇ ਇਸ ਦਾ ਲਿਖਤੀ ਆਕਾਰ ਕੇਵਲ 382 ਤੁਕਾਂ (lines) ਵਿੱਚ ਸਿਰਫ 2080 ਸ਼ਬਦਾਂ (words) ਤੇ 4977 ਅੱਖਰਾਂ ਤਕ ਹੀ ਸੀਮਿਤ ਹੈ। ਇਸ ਬਾਣੀ ਦਾ ਪਹਿਲਾ ਸਲੋਕ ਇਸ ਦੀ 'ਆਦਿਕਾ' (prologue) ਹੈ; ਫਿਰ 38 ਪਉੜੀਆਂ ਇਸ ਦੀ 'ਮਧਿਕਾ' ਅਤੇ ਅੰਤਲਾ ਸਲੋਕ ਇਸ ਦੀ ਅੰਤਿਕਾ (epilogue) ਆਖਿਆ ਜਾ ਸਕਦਾ ਹੈ। ਇਸ ਬਾਣੀ ਵਿੱਚ ਵਿਸ਼ੇ ਤੇ ਰੂਪ ਦੀ ਬਣਤਰ, ਸੁੱਚਜੀ ਵਿਗਿਆਨਕ ਤੇ ਕਲਾਤਮਕ ਵਿਉਂਤ ਅਨੁਸਾਰ ਉਸਰੀ ਹੋਈ ਹੈ। ਦੋਵੇਂ ਸਲੋਕ ਤੇ ਸਾਰੀਆਂ ਪਉੜੀਆਂ ਇਕ ਤਰਤੀਬਵੀਂ ਉਸਾਰੀ ਰਾਹੀਂ ਇਕ-ਦੂਜੇ ਨਾਲ ਬੱਝੀਆਂ ਹੋਈਆਂ ਹਨ। ਪਦਾਰਥਕ, ਮਾਨਸਿਕ, ਸਦਾਚਾਰਕ ਤੇ ਅਧਿਆਤਮਕ ਪੱਖ ਆਪੋ ਆਪਣੀ ਥਾਂ ਸਿਲਸਿਲੇਵਾਰ ਵਰਣਿਤ ਕੀਤੇ ਗਏ ਹਨ ਤੇ ਜਿਸ ਕਰਕੇ ਇਕ ਸੰਪੂਰਣ ਜੀਵਨ ਦਰਸ਼ਨ ਉੱਭਰ ਕੇ ਸਾਹਮਣੇ ਆਇਆ ਹੈ।

**(ਘ) ਬੌਧਿਕ-ਰਹੱਸਵਾਦੀ-ਰੂਹਾਨੀ ਵਿਚਾਰਾਂ ਦੀ ਰਾਗ-ਮਈ ਤੇ ਰਸੀਲੀ ਪੇਸ਼ਕਾਰੀ:** 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਸੰਚਿਤ ਬਾਣੀ ਦੇ ਤਕਰੀਬਨ ਵੱਖੋ-ਵੱਖ ਭਾਗਾਂ, ਅੰਗਾਂ ਤੇ ਪਦਾਂ ਉਤੇ ਸੰਬੰਧਿਤ ਰਾਗਾਂ ਦਾ ਸਿਰਲੇਖ ਅੰਕਿਤ ਹੈ। ਪਰ 'ਜਪੁ' ਜੋ ਸਭ ਤੋਂ ਪਹਿਲਾਂ ਦਰਜ ਹੈ, ਉਤੇ ਅਜਿਹਾ ਕੋਈ ਸਿਰਲੇਖ ਦਰਜ ਨਹੀਂ। ਜਿੱਥੋਂ ਤੱਕ ਇਹ ਬਾਣੀ ਕਿਹੜੇ ਰਾਗ ਵਿੱਚ ਹੈ, ਦਾ ਪ੍ਰਸ਼ਨ ਹੈ, ਉਸ ਦਾ ਸੰਕੇਤ ਇਸ ਬਾਣੀ ਦੀ 'ਸੋਦਰੁ' ਰਾਗ ਆਸਾ ਮਹਲਾ 1' ਦੇ ਸਿਰਲੇਖ ਹੇਠ ਵੀ ਮਾਮੂਲੀ ਪਾਠ-ਭੇਦ ਨਾਲ 'ਆਸਾ' ਰਾਗ ਵਾਲੇ ਭਾਗ ਵਿੱਚ ਦਰਜ ਹੈ। ਇਸ ਕਰਕੇ 'ਜਪੁ' ਨੂੰ ਕਈ 'ਰਾਗ ਆਸਾ' ਨਾਲ ਸੰਬੰਧਿਤ ਕਰਦੇ ਹਨ। ਪਰ ਕਿਉਂਕਿ 'ਜਪੁ' ਦੇ ਸਰਬ-ਪ੍ਰਵਾਨ ਰੂਪ ਉਤੇ ਕਿਸੇ ਭਾਗ ਰਾਗ ਦੀ ਕੋਈ ਅਜਿਹੀ ਸੂਚਨਾ ਅੰਕ੍ਰਿਤ ਨਹੀਂ, ਇਸ ਲਈ ਇਸ ਬਾਣੀ ਨੂੰ ਕਿਸੇ ਰਾਗ ਨਾਲ ਸੰਬੰਧਿਤ ਨਹੀਂ ਕਰ ਸਕਦੇ। ਫਿਰ ਰਾਗ-ਤਾਲ ਬਾਰੇ ਇਸ ਬਾਣੀ ਵਿੱਚ ਕੋਈ ਅਜਿਹੀ ਸੂਚਨਾ ਅੰਕਿਤ ਨਾ ਹੋਣ ਦਾ ਕਾਰਨ ਤਾਂ ਬਾਣੀ ਦੇ ਨਾਂ, ਆਸ਼ੇ ਤੇ ਇਸ ਦੇ ਕਲੇਵਰ ਵਿਚੋਂ ਵੀ ਵਿਦਤ ਹੋ ਜਾਂਦਾ ਹੈ। ਪ੍ਰਿੰ: ਤੇਜਾ ਸਿੰਘ ਜੀ ('ਜਪੁ ਜੀ ਸਟੀਕ', ਪੰਨਾ 8) ਨੇ ਇਸ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਲਿਖਿਆ ਹੈ ਕਿ ਇਸ ਬਾਣੀ ਵਿੱਚ ਅੰਕਿਤ ਡੂੰਘੇ ਰੂਹਾਨੀ ਤੇ ਰਹੱਸਵਾਦੀ ਵਿਚਾਰ ਸੋਚਣ ਤੇ ਸਮਝਣ ਨਾਲ ਸੰਬੰਧ ਰੱਖਦੇ ਹਨ, ਇਸ ਲਈ ਇਹ ਸੋਚਣ ਤੇ ਸਮਝਣ ਵਾਲੀ ਬਾਣੀ ਹੈ, ਗਾਉਣ ਵਾਲੀ ਨਹੀਂ। ਇਸ ਲਈ ਇਹਦੇ ਨਾਲ ਕੋਈ ਰਾਗ ਨਹੀਂ ਦਿੱਤਾ ਹੋਇਆ। ਸੋ, 'ਜਪੁ' ਨਿਰਸੰਦੇਹ, ਇਕ ਵਿਚਾਰਸ਼ੀਲ ਤੇ ਬੌਧਿਕ ਕਿਰਤ ਹੈ। ਇਸ ਦਾ ਵਿਸ਼ਾ ਦਾਰਸ਼ਨਕ, ਅਨੁਭਵ ਅਧਿਆਤਮਕ ਤੇ ਪ੍ਰਗਟਾਉ ਵਿਆਖਿਆਤਮਕ ਹੈ।ਪਰ ਇਸ ਬਾਣੀ ਦੀ ਸਿਫਤ ਇਹ ਹੈ ਕਿ ਇਸ ਦੇ ਬਾਵਜੂਦ ਵੀ, ਇਹ ਇਕ ਰਾਗਮਈ, ਰਸੀਲੀ ਤੇ ਹਿਰਦੇ ਨੂੰ ਹੁਲਾਰੇ ਦੇਣ ਵਾਲੀ ਕਿਰਤ ਹੈ। ਗੁਰਦੇਵ ਨੇ ਇਸ ਵਿੱਚ ਸੰਚਿਤ ਵਿਚਾਰਾਂ ਨੂੰ ਭਾਵਾਂ ਤੇ ਜਜ਼ਬਿਆਂ ਨਾਲ ਸੁਮੇਲਦਿਆਂ ਦਾਰਸ਼ਨਕ ਤੇ ਸਰੋਦੀ ਅੰਸ਼ ਨੂੰ ਇਉਂ ਘੁਲਾ-ਮਿਲਾ ਕੇ ਪ੍ਰਗਟ ਕੀਤਾ ਹੈ ਕਿ ਇਹ ਬਾਣੀ ਰਾਗ-ਰਸ-ਰੂਪ ਦੀ ਤ੍ਰਿਵੇਣੀ ਬਣ ਗਈ ਹੈ। ਇਸ ਬਾਣੀ ਦੀਆਂ ਕਈ ਪਉੜੀਆਂ ਨਿਰੇ-ਪੁਰੇ ਗੀਤ ਹੀ ਜਾਪਦੀਆਂ ਹਨ। ਛੇਵੀਂ ਪਉੜੀ 'ਤੀਰਥਿ ਨਾਵਾ ਜੇ ਤਿਸੁ ਭਾਵਾ', 21ਵੀਂ 'ਕਿਵ ਕਰ ਆਖਾ ਕਿਵ ਸਾਲਾਹੀ', ਸਤਾਈਵੀਂ 'ਸੋ ਦਰੁ.....' ਆਦਿ ਤੇ ਕਈ ਹੋਰ ਪਉੜੀਆਂ ਵਿੱਚ ਵਿਚਾਰਾਂ, ਵਲਵਲਿਆਂ, ਭਾਵਾਂ ਤੇ ਅਨੁਭਵਾਂ ਨੂੰ ਤੀਖਣ ਕਲਪਨਾ ਤੇ ਰਾਗਾਤਮਕ ਸੂਝ ਸਦਕਾ ਸੰਗੀਤ ਦੇ ਰੰਗ ਦੀ ਪੁੱਠ ਚਾੜ੍ਹ ਕੇ ਪ੍ਰਗਟ ਕੀਤਾ ਗਿਆ ਹੈ।

**(ਙ) ਛੰਦ-ਪ੍ਰਬੰਧ ਦਾ ਮੌਲਿਕ ਪ੍ਰਯੋਗ:** 'ਜਪੁ'ਜੀ ਛੰਦ-ਬਧ ਰਚਨਾ ਹੈ, ਪਰ ਇਹ ਕਿਸੇ ਇਕ ਛੰਦ ਰੂਪ ਜਾਂ ਚਾਲ ਦੀ ਧਾਰਨੀ ਨਹੀਂ ਅਤੇ ਨਾ ਹੀ ਕਿਸੇ ਸਨਾਤਨੀ ਛੰਦ-ਵਿਧਾਨ ਦੀ ਪਾਬੰਦ ਹੈ। ਇਹ ਬਾਣੀ ਛੰਦ-ਬੱਧ ਹੁੰਦੇ ਹੋਇਆਂ ਵੀ ਪਿੰਗਲ ਦੇ ਨਿਯਮਾਂ ਦਾ ਕਰੜਾ ਪਾਲਨ ਨਹੀਂ ਕਰਦੀ। ਇਸ ਬਾਣੀ ਨੂੰ ਲੋਕ-ਪੱਧਰ ਦਾ ਮੂਲ-ਆਧਾਰ ਪੰਜਾਬ ਦੇ ਲੋਕ ਕਾਵਿ ਨੂੰ ਬਣਾਇਆ ਜਾਪਦਾ ਹੈ। ਇਸ ਰਚਨਾ ਵਿੱਚ ਬੜੇ

ਸਰਲ ਤੇ ਲੋਕ-ਪ੍ਰਵਾਨ ਰੂਪ ਵਿੱਚ ਦੋਹਰਾ, ਸਲੋਕ, ਸੋਰਠਾ, ਚੌਪਈ, ਦਵਈਆ, ਹੰਸ ਆਦਿ ਮਾਤ੍ਰਿਕ ਛੰਦ ਵਰਤੇ ਗਏ ਹਨ, ਜੋ ਆਕਾਰ ਵਿੱਚ ਨਿੱਕੇ, ਤਿੱਖੇ ਤੇ ਸਮਝਣਯੋਗ ਹਨ। ਇਹ ਛੰਦ ਰਾਗ, ਲੈਅ, ਸੁਰ ਦੇ ਧਾਰਨੀ ਹਨ, ਜੋ ਸ਼ਬਦ 'ਤੇ ਸੁਰਤ ਦੇ ਤਾਲ-ਮੇਲ ਨੂੰ ਬਣਾਈ ਰਖਦੇ ਹਨ। ਇਸ ਬਾਣੀ ਵਿੱਚ ਛੰਦਾਂ ਦੀ ਵਰਤੋਂ ਵਿੱਚ ਵਿਚਾਰ ਦੀ ਬਦਲੀ ਨਾਲ ਤੋਲ ਨੂੰ ਬਦਲਿਆ ਗਿਆ ਹੈ ਅਤੇ ਇਉਂ ਭਾਵ ਨੂੰ ਜੇ ਇਕ ਬੰਨੇ ਰੂਪਕ ਪਾਬੰਦੀ ਦਾ ਮੁਥਾਜ ਨਹੀਂ ਹੋਣ ਦਿੱਤਾ ਤੇ ਦੂਜੇ ਬੰਨੇ ਰੂਪਕ ਇਕ-ਸੁਰਤਾ ਤੋਂ ਪੈਦਾ ਹੁੰਦੀ ਬੇਰਸੀ ਤੋਂ ਵੀ ਬਚਾ ਲਿਆ ਹੈ। ਇਸ ਰਚਨਾ ਦੇ ਛੰਦ-ਪ੍ਰਬੰਧ ਦੀ ਇਕ ਹੋਰ ਵਿਸ਼ੇਸ਼ਤਾ ਹੈ ਕਿ ਕਈ ਦੋਹਰਿਆਂ ਨੂੰ ਦੁਹਰਾ ਕੇ ਕਈ ਪਉੜੀਆਂ ਦੀ ਸਾਂਝੀ ਟੇਕ ਬਣਾ ਦਿੱਤਾ ਹੈ। ਇਹ ਦੁਹਰਾਉ ਬੜਾ ਸਰਲ, ਚੁਸਤ ਤੇ ਵੰਨ-ਸੁਵੰਨਾ ਹੈ। ਇਹ ਲੋਕ-ਗੀਤਾਂ ਜਾਂ ਸੂਫੀਆਂ ਦੀਆਂ ਕਾਫੀਆਂ ਦੀ ਪਰੰਪਰਾ ਨੂੰ ਚੇਤੇ ਕਰਾਉਂਦਾ ਹੈ।

(ਚ) ਅਲੰਕਾਰਾਂ ਦੀ ਉਪਯੁਕਤ ਵਰਤੋਂ: (i) 'ਜਪੁ' ਜੀ ਇਕ ਸਿਧਾਂਤਕ ਤੇ ਛੰਦ-ਬੰਧ ਰਚਨਾ ਹੈ। ਓਪਰੀ ਨਜ਼ਰੇ ਇਹ ਅਲੰਕਾਰਿਕ ਚਮਤਕਾਰਾਂ ਤੋਂ ਵਿਰਵੀਂ ਜਾਪਦੀ ਹੈ। ਸ਼ਾਇਦ ਇਸੇ ਲਈ ਡਾ. ਰਤਨ ਸਿੰਘ ਜੱਗੀ ਨੇ 'ਵਿਚਾਰਧਾਰਾ' (1966) ਦੇ ਪੰਨਾ 61 'ਤੇ ਲਿਖਿਆ ਹੈ ਕਿ 'ਇਹ ਬਾਣੀ ਅਲੰਕਾਰ-ਰਹਿਤ ਹੁੰਦੇ ਹੋਇਆਂ ਵੀ ਅਲੰਕ੍ਰਿਤ ਹੈ.... ਅਲੰਕਾਰਾਂ ਦਾ ਸ਼ਾਸਤ੍ਰੀ ਖਿਲਵਾੜ 'ਜਪੁ'ਜੀ ਦਾ ਵਿਸ਼ਾ ਨਹੀਂ।' ਵੈਸੇ ਇਸ ਬਾਣੀ ਵਿੱਚ ਤਿੰਨ ਪ੍ਰਕਾਰ ਦੇ ਅਲੰਕਾਰ: ਸ਼ਬਦ ਅਲੰਕਾਰ, ਅਰਥ ਅਲੰਕਾਰ ਤੇ ਸ਼ਬਦਾਰਥ ਅਲੰਕਾਰ ਵਰਤੇ ਹੋਏ ਮਿਲਦੇ ਹਨ। ਅਲੰਕਾਰ ਦਾ ਨਮੂਨਾ ਵੇਖੋ:

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ 32 ॥

(ii) ਕਈ ਥਾਂ ਅਰਥ ਅਲੰਕਾਰ ਤੇ ਚਿਤਰ ਅਲੰਕਾਰ ਦੀ ਸੁਮੇਲਵੀਂ ਵਰਤੋਂ ਹੋਈ ਹੈ:

ਕੇਤਾ ਤਾਣੁ ਸੁਆਲਿਹੁ ਰੂਪੁ॥
ਕੇਤੀ ਦਾਤਿ ਜਾਣੈ ਕੌਣੁ ਕੂਤੁ॥
ਕੀਤਾ ਪਸਾਉ ਏਕੋ ਕਵਾਉ॥
ਤਿਸ ਤੇ ਹੋਏ ਲਖ ਦਰੀਆਉ॥

(iii) 'ਸੋ ਦਰੁ' ਵਾਲੀ ਪਉੜੀ ਵਿੱਚ ਤਿੰਨੋਂ ਪ੍ਰਕਾਰ ਦੇ ਅਲੰਕਾਰ ਇਕੱਠੇ ਵਰਤੇ ਮਿਲਦੇ ਹਨ। ਕਈ ਤੁਕਾਂ ਵਿੱਚ ਅੱਖਰਾਂ ਦੀ ਸਮਾਨਤਾ ਤੇ ਪਦਾਂ ਦੇ ਤੋਲ ਦੀ ਤੁਲਨਾ ਰੱਖਣ ਲਈ ਕਈ ਵਾਰ ਦੁਹਰਾਂਦਿਆਂ ਹੋਇਆ 'ਅਨੁਪ੍ਰਾਸ ਅਲੰਕਾਰ' ਦੀ ਵਰਤੋਂ ਕੀਤੀ ਹੈ ਅਤੇ ਨਾਲ ਰੂਪਕ ਤੇ ਉਪਮਾਵਾਂ ਨੂੰ ਵੀ ਵਰਤਿਆ ਹੈ:

ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥

'ਰੂਪਕ' ਸੂਤਰ-ਸ਼ੈਲੀ ਦਾ ਇਕ ਅਤਿ-ਲੁੜੀਂਦਾ ਭੂਸ਼ਣ ਹੈ। ਇਸ ਦੀ ਵਰਤੋਂ ਜਿੱਥੇ ਗਿਆਨ ਨੂੰ ਸੰਕੋਚਣ ਵਿੱਚ ਸਹਾਈ ਹੁੰਦੀ ਹੈ, ਉੱਥੇ ਭਾਵ ਨੂੰ ਸਮਝਾਉਣ ਵਿੱਚ ਵੀ ਮਦਦ ਕਰਦੀ ਹੈ। ਖਾਸ ਕਰਕੇ, ਅਠਾਈਵੀਂ 'ਮੁੰਦਾ ਸੰਤੋਖੁ....' ਤੇ ਉਨੱਤੀਵੀਂ 'ਭੁਗਤਿ ਗਿਆਨ....' ਵਾਲੀ ਪਉੜੀ ਅਤੇ ਕਈ ਹੋਰ ਪਉੜੀਆਂ ਵਿੱਚ ਇਹ ਜੁਗਤੀ ਖਾਸ ਤੌਰ 'ਤੇ ਵਿਦਤ ਹੋਈ ਹੈ। ਉਪਮਾ ਜਾਂ ਦ੍ਰਿਸ਼ਟਾਂਤ ਅਲੰਕਾਰਾਂ ਦੀ ਵਰਤੋਂ ਨੂੰ ਸਾਡੇ ਨਿਤਾ-ਪ੍ਰਤ ਜੀਵਨ ਨਾਲ ਸੰਬੰਧਿਤ ਰੱਖ ਕੇ ਡੂੰਘੇ ਸਿਧਾਂਤਾਂ ਤੇ ਭਾਵਾਂ ਨੂੰ ਸਮਝਾਇਆ ਹੈ, ਜਿਵੇਂ :

ਭਰੀਐ ਹਥੁ ਪੈਰੁ ਤਨੁ ਦੇਹ॥
ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥
ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥
ਓਹੁ ਧੋਪੈ ਨਾਵੈ ਕੈ ਰੰਗਿ॥

(iv) ਪਰਮ-ਸੱਤਾ ਲਈ ਵਰਤੇ ਗਏ ਉਪਮਾਨ ਕਈ ਸੋਮਿਆਂ ਤੋਂ ਲਏ ਗਏ ਹਨ। ਉਦਾਹਰਣ ਲਈ ਰਾਜ-ਕਾਜ ਵਿਚੋਂ ਲਏ ਗਏ 'ਪਾਤਸ਼ਾਹ', 'ਸੁਲਤਾਨ', 'ਸਾਹਿਬ', 'ਨਾਥ', 'ਹੁਕਮੀ' ਆਦਿ ਦੀ ਵਰਤੋਂ ਵੇਖੋ:

1) ਸਮੁੰਦ ਸਾਹ ਸੁਲਤਾਨ...
2) ਵਡਾ ਸਾਹਿਬ ਵਡੀ ਨਾਈ ਕੀਤਾ ਜਾ ਕਾ ਹੋਵੈ॥...
3) ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ...
4) ਹੁਕਮੀ ਹੁਕਮੁ ਚਲਾਏ ਰਾਹੁ...
5) ਆਪਿ ਨਾਥੁ ਨਾਥੀ ਸਭ ਜਾਕੀ...

(ਡ) ਬਿੰਬਾਂ ਦੀ ਸਹਾਇਤਾ ਨਾਲ ਸਚਿਤਰ ਪੇਸ਼ਕਾਰੀ ਕਰਨੀ: (i) 'ਜਪੁ'ਜੀ ਕਿਉਂਕਿ ਜਨ-ਸਾਧਾਰਣ ਦੇ ਪਠਨ-ਪਾਠਨ ਤੇ ਕਲਿਆਣ ਲਈ ਰਚੀ ਬਾਣੀ ਹੈ, ਇਸ ਲਈ ਇਸ ਦੇ ਵਿਚਾਰਾਂ ਨੂੰ ਲੋਕ ਸਮਝ ਦੀ ਪੱਧਰ ਤਕ ਰੱਖਣ ਅਤੇ ਉਨ੍ਹਾਂ ਨੂੰ ਗ੍ਰਹਿਣ ਕਰਾਉਣ ਲਈ ਬਿੰਬਾਂ ਦੀ ਸਹਾਇਤਾ ਨਾਲ ਉਨ੍ਹਾਂ ਵਿਚਾਰਾਂ ਨੂੰ ਵੰਨ-ਸੁਵੰਨੇ ਢੰਗ ਨਾਲ ਸਚਿਤਰ ਰੂਪ ਵਿੱਚ ਪੇਸ਼ ਕੀਤਾ ਹੈ। ਉਦਾਹਰਣ ਲਈ ਦੂਜੀ ਪਉੜੀ ਵਿੱਚ

ਰੱਬੀ ਹੁਕਮ ਦੀ ਅਕਥਤਾ ਤੇ ਸਤਾਰਵੀਂ ਪਉੜੀ ਵਿੱਚ ਰੱਬ ਦੀ ਬੇਅੰਤਤਾ ਨੂੰ ਸਾਕਾਰ ਰੂਪ ਵਿੱਚ ਪੇਸ਼ ਕਰਨ ਲਈ ਹਰ ਤੁਕ ਨੂੰ ਸ਼ਬਦ-ਚਿਤਰਾਂ ਨਾਲ ਸ਼ਿੰਗਾਰਿਆ ਹੈ। ਇਵੇਂ ਹੀ ਅਠਤਵੀਂ ਪਉੜੀ ਵਿੱਚ ਸੁਨਿਆਰ ਦੀ ਭੱਠੀ ਦੇ ਇਕ ਨਿਰੰਤਰ ਰੂਪਕ ਚਿਤਰ ਦੀ ਵਰਤੋਂ ਰਾਹੀਂ ਆਤਮਿਕ ਘਾਲ ਤੇ ਟਕਸਾਲ ਦਾ ਇਕ ਜਾਣਿਆਂ ਪਛਾਣਿਆਂ ਇਕ ਆਮ-ਫਹਿਮ ਚਿਤਰ ਉਲੀਕ ਦਿੱਤਾ ਹੈ, ਜਿਵੇਂ:

**ਜਤੁ ਪਹਾਰਾ ਧੀਰਜੁ ਸੁਨਿਆਰੁ॥**
**ਅਹਰਣਿ ਮਤਿ ਵੇਦੁ ਹਥੀਆਰੁ॥**
**ਭਉ ਖਲਾ ਅਗਨਿ ਤਪ ਤਾਉ॥**
**ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥**
**ਘੜੀਐ ਸਬਦੁ ਸਚੀ ਟਕਸਾਲ॥**
**ਜਿਨ ਕਉ ਨਦਰਿ ਕਰਮੁ ਤਿਨ ਕਾਰ॥**
**ਨਾਨਕ ਨਦਰੀ ਨਦਰਿ ਨਿਹਾਲ॥38॥**

(ii) ਇਵੇਂ ਅੰਤਲੇ ਸੋਲਕ ਵਿੱਚ ਕਾਦਰ, ਕੁਦਰਤ ਤੇ ਮਨੁੱਖ ਦੇ ਸਦੀਵੀ ਸੰਬੰਧ ਨੂੰ ਵਾਤਸਲ ਪਿਆਰ ਦੇ ਚੌਖਟੇ ਵਿੱਚ ਜੜ ਕੇ ਅਜਿਹੇ ਢੰਗ ਨਾਲ ਮੂਰਤੀਮਾਨ ਕੀਤਾ ਹੈ ਕਿ ਉਹ ਇਕ ਦੂਜੇ ਦੇ ਅਜ਼ਲੀ ਤੇ ਅਨਿਖੱੜ ਅੰਗ ਦੇ ਰੂਪ ਵਿੱਚ ਸਾਹਮਣੇ ਆ ਜਾਂਦੇ ਹਨ, ਜਿਵੇਂ:

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥**
**ਦਿਵਸੁ ਰਾਤਿ ਦੁਇ ਦਾਈ ਦਾਇਆ**
**ਖੇਲੈ ਸਗਲ ਜਗਤੁ॥...**

(iii) 'ਸੋਦਰੁ' ਵਾਲੀ ਪਉੜੀ ਵਿੱਚ ਪ੍ਰਭੂ ਦਰਬਾਰ ਦਾ ਇਕ ਅਲੌਕਿਕ ਚਿਤਰ ਅੱਖਾਂ ਸਾਹਮਣੇ ਰੂਪਮਾਨ ਹੋ ਜਾਂਦਾ ਹੈ।

**(ਜ) ਪੰਜਾਬੀ ਬੋਲੀ ਦੀ ਸਮੱਰਥਾ ਨੂੰ ਉਜਾਗਰ ਕਰ ਦੇਣਾ:** (i) 'ਜਪੁ'ਜੀ ਵਿੱਚ ਭਾਵੇਂ ਕਈ ਭਾਸ਼ਾਵਾਂ ਦੇ ਸ਼ਬਦ ਆਏ ਹਨ, ਪਰ ਸਮੁੱਚੇ ਤੌਰ 'ਤੇ ਇਸ ਦੀ ਬੋਲੀ ਪੰਜਾਬੀ ਹੈ। ਗੁਰਦੇਵ ਨੇ ਜੋ ਸ਼ਬਦ ਵਰਤੇ ਹਨ, ਉਹ ਸਾਦੇ, ਠੇਠ ਤੇ ਮੁਹਾਵਰੇਦਾਰ ਹਨ। ਪਰ ਫਿਰ ਵੀ ਇਹ ਬਾਣੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿੱਚ ਸਭ ਤੋਂ ਔਖੀ ਹੈ। ਇਸ ਦੇ ਕਈ ਕਾਰਨ ਹਨ: ਚੂੰਕਿ 'ਜਪੁ'ਜੀ ਸਾਹਿਬ ਦਾ ਵਿਸ਼ਾ ਬੜਾ ਉੱਚਾ, ਗੰਭੀਰ ਹੈ ਅਤੇ ਵਿਚਾਰ ਬੜੇ ਡੂੰਘੇ ਹਨ, ਜਿਨ੍ਹਾਂ ਨੂੰ ਸਮਝਣ ਵਿੱਚ ਸਾਧਾਰਣ ਮਨੁੱਖ ਨੂੰ ਕੁਝ ਔਖਿਆਈ ਹੁੰਦੀ ਹੈ। ਫਿਰ ਇਸ ਬਾਣੀ ਦੀ ਖਾਸ ਖੂਬੀ ਹੈ ਕਿ ਇਸ ਬਾਣੀ ਨੂੰ ਕੰਠ ਕਰਨਾ ਜਿਤਨਾ ਸੌਖਾ ਹੈ, ਸਮਝਣਾ ਉਤਨਾ ਹੀ ਔਖਾ ਹੈ। ਗੁਰੂ ਸਾਹਿਬ ਦੇ ਸੰਕੋਚ ਦੀ ਇਹ ਹੱਦ ਹੈ ਕਿ ਪੁਰਾਤਨ ਸੰਸਕ੍ਰਿਤ ਦੇ ਮੰਤਰ ਲਿਖਣ ਵਾਂਗ ਇਸ ਬਾਣੀ ਵਿੱਚ ਇਕ ਮਾਤਰਾ ਵੀ ਵਾਧੂ ਨਹੀਂ ਲਾਈ ਅਤੇ ਇਕ ਅੱਖਰ ਵੀ ਫਾਲਤੂ ਨਹੀਂ ਵਰਤਿਆ।

(ii) 'ਜਪੁ'ਜੀ ਇਕ ਹੋਰ ਕਾਰਨ ਕਰਕੇ ਵੀ ਔਖੀ ਬਾਣੀ ਹੈ, ਉਹ ਇਹ ਕਿ ਭਾਰਤ ਵਿੱਚ ਲੋਕਾਂ ਦਾ ਚਿਰਾਂ ਤੋਂ ਇਹ ਖਿਆਲ ਸੀ ਕਿ ਮੰਤਰਾਂ ਨੂੰ ਮੂੰਹ ਨਾਲ ਰਟਣਾ ਹੀ ਪੁੰਨ ਹੈ। ਸੰਸਕ੍ਰਿਤ ਦੇ ਮੰਤਰ ਪੁਰਾਤਨ ਸਮਿਆਂ ਵਿੱਚ ਜਦੋਂ ਅਜੇ ਲਿਖਤ ਰੂਪ ਵਿੱਚ ਨਹੀਂ ਸਨ ਆਏ, ਉਦੋਂ ਜ਼ਬਾਨੀ ਯਾਦ ਕੀਤੇ ਜਾਂਦੇ ਸਨ ਤੇ ਸਹਿਜੇ ਇਹ ਖਿਆਲ ਉਦੋਂ ਹੀ ਬਣ ਗਿਆ ਕਿ ਮੰਤਰ ਕੇਵਲ ਕੰਠ ਕਰਨ ਲਈ ਹਨ। ਭਾਵੇਂ ਪਿਛੋਂ ਸੰਸਕ੍ਰਿਤ ਲਿਖਤੀ ਜਾਮੇ ਵਿੱਚ ਆ ਗਈ, ਪਰ ਇਹ ਖਿਆਲ ਬਣਿਆ ਰਿਹਾ ਕਿ ਮੰਤਰਾਂ ਦਾ ਰਟਨ ਕਰਨ ਹੈ, ਭਾਵੇਂ ਸਮਝ ਆਣ ਭਾਵੇਂ ਨਾ ਆਣਾ। ਗੁਰੂ ਨਾਨਕ ਦੇਵ ਜੀ ਨੇ ਹੋਰ ਗੱਲਾਂ ਦੇ ਨਾਲ ਇਸ ਗੱਲ ਦਾ ਸੁਧਾਰ ਕੀਤਾ ਤੇ ਕਿਹਾ ਕਿ ਤੋਤੇ ਵਾਂਗ ਰਟਨ ਦਾ ਕੀ ਲਾਭ ਹੈ? ਆਪ ਨੇ ਇਸ ਭਰਮ ਨੂੰ ਵੀ ਤੋੜਿਆ ਕਿ ਸੰਸਕ੍ਰਿਤ ਹੀ ਵੇਦ ਬਾਣੀ ਹੈ ਤੇ ਧਾਰਮਿਕ ਰਚਨਾਵਾਂ ਕੇਵਲ ਇਸ ਭਾਸ਼ਾ ਵਿੱਚ ਹੀ ਹੋ ਸਕਦੀਆਂ ਹਨ। ਗੁਰੂ ਜੀ ਨੇ ਆਪਣੀ ਇਹ ਬਾਣੀ ਦੇਸ਼ ਦੀ ਪ੍ਰਚਲਿਤ ਭਾਸ਼ਾ ਵਿੱਚ ਰਚੀ। ਆਪ ਨੇ ਦੱਸਿਆ ਕਿ ਕੋਈ ਖਾਸ ਬੋਲੀ ਪਵਿੱਤਰ ਜਾਂ ਅਪਵਿੱਤਰ ਨਹੀਂ। ਜਿਸ ਬੋਲੀ ਵਿੱਚ ਹੀ ਉਸ ਅਕਾਲ ਪੁਰਖ ਦੀ ਉਪਾਸ਼ਨਾ ਕਰੀਏ, ਉਹ ਪੱਵਿਤਰ ਹੈ। ਇਸ ਲਈ 'ਜਪੁ'ਜੀ ਨੂੰ ਸੰਸਕ੍ਰਿਤ ਦੇ ਮੰਤਰਾਂ ਵਾਂਗ ਬਿਨਾ ਸਮਝ ਰਟਣ ਦੀ ਥਾਂ, ਇਸ ਦੀ ਜਗ੍ਹਾ ਇਸ ਬਾਣੀ ਦੀ ਇਕ ਇਕ ਪਉੜੀ ਦੇ ਅਰਥ, ਇਸ ਦੇ ਅੰਤ੍ਰੀਵ ਭਾਵਾਂ ਅਤੇ ਉਨ੍ਹਾਂ ਦੇ ਆਪੋ ਵਿਚਲੇ ਸੰਬੰਧਾਂ ਨੂੰ ਸਮਝਾਇਆ ਗਿਆ ਹੈ। ਇਹ ਸਮਝਣ ਨਾਲ ਹੀ ਫਿਰ ਇਸ ਬਾਣੀ ਵਿਚੋਂ 'ਅਮਿਉ ਰਸ' ਚੋਂਦਾ ਪ੍ਰਤੀਤ ਹੁੰਦਾ ਹੈ।

(iii) 'ਜਪੁ'ਜੀ ਦੀ ਸ਼ਬਦਾਵਲੀ ਵਿੱਚ ਗੁਰੂ ਸਾਹਿਬ ਨੇ ਮੁਸਲਮਾਨਾਂ, ਜੋਗੀਆਂ, ਪੰਡਤਾਂ ਤੇ ਹੋਰ ਮਤਾਂ ਦਾ ਜ਼ਿਕਰ ਕਰਦਿਆਂ ਉਨ੍ਹਾਂ ਦੀ ਸ਼ਬਦਾਵਲੀ ਨੂੰ ਪੰਜਾਬੀ ਰੂਪ ਦਿੱਤਾ ਹੈ। 'ਕਵਣੁ ਸੁ ਵੇਲਾ ਵਖਤੁ ਕਵਣੁ' ਵਿੱਚ ਹਿੰਦੂਆਂ ਅਤੇ ਮੁਸਲਮਾਨਾਂ ਦੀ ਗਿਣਤੀ ਅਨੁਸਾਰ 'ਸਮਾਂ' ਕਹਿਣ ਦੀ ਥਾਂ ਦੋਹਾਂ ਦੇ ਆਪੋ-ਆਪਣੇ ਸ਼ਬਦ 'ਵੇਲਾ' ਤੇ ਵਖਤ (ਵਕਤ) ਵਰਤੇ ਹਨ। ਇੰਜ ਹੀ 'ਮੂਤ ਪਲੀਤੀ ਕਪੜੁ ਹੋਇ' ਵਿੱਚ 'ਪਲੀਤ' ਲਫਜ਼ ਵਰਤੇ ਮੁਸਲਮਾਨਾ ਦੀ ਰਹਿਤ ਵੱਲ ਇਸ਼ਾਰਾ ਕੀਤਾ ਹੈ। ਸੇਖ (ਸ਼ੇਖ) ਤੇ ਪੀਰ ਪਉੜੀ 11, 'ਹਾਦਰਾ

ਹਦੂਰਿ' (ਹਾਜ਼ਰ ਹਜ਼ੂਰ) ਪਉੜੀ 3 ਅਤੇ 'ਕਾਦੀਆਂ' (ਕਾਜ਼ੀਆਂ) ਪਉੜੀ 21 ਆਦਿ ਸ਼ਬਦ ਅਰਬੀ ਤੇ ਫਾਰਸੀ ਦੇ ਹਨ।

(iv) ਗੁਰੂ ਸਾਹਿਬ ਨੇ ਇਕ ਨਿਪੁੰਨ ਭਾਸ਼ਾਕਾਰ ਵਾਂਗੂੰ ਵਿਸ਼ੇ, ਮਤ, ਤੇ ਖਿਆਲਾਂ ਅਨੁਸਾਰ ਸ਼ਬਦਾਵਲੀ ਵੀ ਬਦਲ-ਬਦਲ ਕੇ ਵਰਤੀ ਹੈ। ਹਿੰਦੂ ਮਤ, ਜੋਗੀ ਨਿਸ਼ਚੇ ਤੇ ਮੁਸਲਮਾਨੀ ਖਿਆਲਾਂ ਨੂੰ ਪ੍ਰਗਟਾਉਣ ਲਈ ਵੱਸ ਲੱਗੇ ਉਨ੍ਹਾਂ ਦੀ ਹੀ ਸ਼ਬਦਾਵਲੀ ਦੀ ਵਰਤੋਂ ਕਰਨ ਦਾ ਯਤਨ ਕੀਤਾ ਹੈ। ਇਸ ਦੀ ਉਦਾਹਰਣ ਅਠਾਈਵੀਂ ਪਉੜੀ ਹੈ, ਜਿਸ ਵਿੱਚ ਸਿੱਧਾਂ ਤੇ ਜੋਗੀਆਂ ਦੇ ਸੰਕੇਤ ਮੁੰਦਾ, ਖਿੰਥਾ, ਝੋਲੀ, ਬਿਭੂਤ ਆਦਿ ਉਸੇ ਰੂਪ ਵਿੱਚ ਵਰਤੇ ਹਨ, ਜਿਵੇਂ ਉਹ ਵਰਤਦੇ ਹਨ।

(v) ਗੁਰੂ ਸਾਹਿਬ ਦਾ ਸ਼ਬਦ ਭੰਡਾਰ ਅਤਿਅੰਤ ਵਿਸ਼ਾਲ ਹੈ। ਆਪ ਜੀ ਨੇ ਪੰਜਾਬੀ ਦੇ ਨਾਲ-ਨਾਲ ਫ਼ਾਰਸੀ ਤੇ ਸੰਸਕ੍ਰਿਤ ਦੇ ਤਦਭਵ ਤੇ ਤਤਸਮ ਰੂਪ ਵਿੱਚ ਕਾਫੀ ਸ਼ਬਦ ਵਰਤੇ ਹਨ। ਉਨ੍ਹਾਂ ਪੰਜਾਬੀ ਦੀਆਂ ਉਪ-ਭਾਸ਼ਾਵਾਂ ਪੋਠੋਹਾਰੀ, ਲਹਿੰਦੀ ਆਦਿ ਦੇ ਸ਼ਬਦ ਵੀ ਵਰਤੇ ਹਨ। ਠੇਠ ਪੰਜਾਬੀ ਤੇ ਮਿਸਰਤ ਰੂਪ ਵਿੱਚ ਸ਼ਬਦਾਂ ਦੀਆਂ ਕਈ ਉਦਾਹਰਣਾਂ ਇਸ ਬਾਣੀ ਵਿੱਚ ਮਿਲਦੀਆਂ ਹਨ। ਚੌਥੀ, ਪੰਜਵੀਂ, ਛੇਵੀਂ ਪਉੜੀ ਵਿੱਚ ਠੇਠ ਪੰਜਾਬੀ ਦੀ ਹੀ ਵਰਤੋਂ ਹੋਈ ਮਿਲਦੀ ਹੈ। ਮੁੱਢਲੇ ਸਲੋਕ 'ਨਾਨਕ ਹੋਸੀ ਭੀ ਸਚੁ', ਵਿੱਚ 'ਹੋਸੀ', ਫਿਰ 'ਪਾਣੀ ਧੋਤੈ ਉਤਰਸੁ ਖੇਹ', ਪਉੜੀ ਵਿੱਚ ਸ਼ਬਦ 'ਉਤਰਸ', ਅਤੇ 'ਅਮੁਲ', ਵਾਲੀ ਪਉੜੀ ਵਿੱਚ 'ਆਖਿਆ', 'ਜਿਨਸੀ', 'ਵੇਖੈ', 'ਕਰਣਾ', 'ਕਰਮੀ', 'ਰੀਸ', ਆਦਿ ਸ਼ਬਦ ਪੋਠੋਹਾਰੀ ਹਨ। ਸੰਸਕ੍ਰਿਤ ਸ਼ਬਦਾਵਲੀ ਤੋਂ ਬਣੇ ਵੀ ਅਨੇਕ ਸ਼ਬਦ ਵਰਤੇ ਹਨ, ਜਿਵੇਂ 'ਸਹਸ', 'ਵਿਖਮ', 'ਕਥਿ ਕਥਿ ਕਥੀ', 'ਜੁਗੰਤਰ', 'ਵਿਗਸੈ', 'ਭਾਖਿਆ', 'ਨਿਧਾਨ', 'ਨਾਦੰ', 'ਵੇਦੰ', 'ਅਸਗਾਹ' ਆਦਿ। ਫ਼ਾਰਸੀ ਦੇ ਸ਼ਬਦ 'ਹੁਕਮ', 'ਬਖਸੀਸ', 'ਵੇਪ੍ਰਵਾਹ', 'ਦਰਬਾਰੁ', 'ਕਾਗਦ', 'ਸੁਮਾਰੁ', 'ਫੁਰਮਾਏ', 'ਸਲਾਮਤਿ', 'ਹਥਿਆਰੁ', 'ਮਸਕਤਿ' ਤਤਸਮ ਤੇ ਤਦਭਵ ਰੂਪ ਵਿੱਚ ਹੀ ਲੋੜ ਅਨੁਸਾਰ ਵਰਤੇ ਗਏ ਹਨ।

(vi) ਇਸ ਬਾਣੀ ਦੀ ਬੋਲੀ ਵਿੱਚ ਜੋ ਸੰਬੰਧਕਾਂ, ਯੋਜਕਾਂ ਜਾਂ ਪੜਨਾਵਾਂ ਦੀ ਵਰਤੋਂ ਕੀਤੀ ਗਈ ਹੈ, ਉਸ ਉਤੇ ਸੰਤ-ਭਾਸ਼ਾ ਦਾ ਕਾਫੀ ਪ੍ਰਭਾਵ ਹੈ। 'ਦਾ', 'ਦੇ' ਦੀ ਥਾਂ 'ਕਾ', 'ਕੀ', ਵਰਤੇ ਹਨ। ਇੰਜ ਹੀ 'ਜੇਤਾ', 'ਕੇਤਾ', 'ਕਵਣ', 'ਕਿਆ', 'ਏਵਡ', 'ਜੇਵਡ', 'ਸਿਉ', ਆਦਿ ਯੋਜਕ ਵਰਤੇ ਹਨ। ਪੜਨਾਵਾਂ ਵਿੱਚ 'ਉਹਿ', 'ਹਉ', 'ਤੁਧੁ', 'ਸੋ', 'ਸੋਈ', 'ਸੇਈ', ਤੇ 'ਤਿਸ' ਆਦਿ ਦੀ ਵਰਤੋਂ ਹੋਈ ਹੈ।

ਸਮੁੱਚੇ ਤੌਰ ਤੇ 'ਜਪੁ'ਜੀ ਦੀ ਰਚਨਾ ਵਿੱਚ ਪੰਜਾਬੀ ਭਾਸ਼ਾ ਦੀਆਂ ਗੁਝੀਆਂ ਸੰਭਾਵਨਾਵਾਂ ਨੂੰ ਉਜਾਗਰ ਕੀਤਾ ਗਿਆ ਹੈ। ਪ੍ਰਿੰ: ਤੇਜਾ ਸਿੰਘ ਜੀ ਨੇ ਢੁਕਵਾਂ ਲਿਖਿਆ ਹੈ, 'ਪੰਜਾਬੀ ਬੋਲੀ ਤੋਂ ਇਹੋ ਕਿਹਾ ਔਖਾ ਕੰਮ ਅੱਗੇ ਕਦੇ ਨਹੀਂ ਸੀ ਲਿਆ ਗਿਆ ਅਤੇ ਨਾ ਹੁਣ ਤਕ ਕਿਸੇ ਨੇ ਲਿਆ ਹੈ। ਪੰਜਾਬ ਵਿੱਚ ਸ਼ਬਦਾਂ ਦੀ ਬਹੁਤ ਕਮੀ ਸੀ ਅਤੇ ਉਨ੍ਹਾਂ ਨੂੰ ਧਰਮ ਜਾਂ ਗਿਆਨ ਦੇ ਡੂੰਘੇ ਵਿਚਾਰਾਂ ਦੇ ਪ੍ਰਗਟ ਕਰਨ ਲਈ ਕਦੀ ਨਹੀਂ ਸੀ ਵਰਤਿਆ ਗਿਆ। ਇਸ ਲਈ ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਕ ਕੱਚੇ-ਪਿਲੇ ਹਥਿਆਰ ਨੂੰ ਕਿਵੇਂ ਕਾਮਯਾਬੀ ਨਾਲ ਵਰਤਿਆ ਹੈ। ਹੁਣ ਵੀ ਭਾਵੇਂ ਪੰਜਾਬੀ ਅੱਗੇ ਨਾਲੋਂ ਬਹੁਤ ਤਰੱਕੀ ਕਰ ਚੁੱਕੀ ਹੈ, ਸਾਨੂੰ ਕਦੇ ਇਹ ਹੌਸਲਾ ਨਹੀਂ ਪੈਂਦਾ ਕਿ ਅਸੀਂ ਆਪਣੇ ਖਿਆਲਾਂ ਨੂੰ ਉਸ ਸੰਕੋਚ ਨਾਲ ਲਿਖੀਏ, ਜਿਸ ਨਾਲ ਕਿ ਗੁਰੂ ਨਾਨਕ ਸਾਹਿਬ ਨੇ ਆਪਣਾ 'ਜਪੁ'ਜੀ ਸਾਹਿਬ ਲਿਖਿਆ ਹੈ।

ਸੰਖੇਪ ਵਿਚ ਕਹਿ ਸਕਦੇ ਹਾਂ ਕਿ 'ਜਪੁ'ਜੀ ਸਾਹਿਬ ਜੋ ਇਕ ਮਹਾਨ ਸੰਦੇਸ਼ ਦਾ ਧਾਰਨੀ ਹੈ, ਕਲਾਤਮਕ ਤੌਰ ਤੇ ਵੀ ਇੱਕ ਸ੍ਰੇਸ਼ਟ ਅਤੇ ਅਨੂਪਮ ਕਲਾ-ਕਿਰਤ ਹੈ। ਗੁਰੂ ਸਾਹਿਬ ਨੇ ਆਪਣੇ ਮੌਲਿਕ ਵਿਚਾਰਾਂ, ਮਾਨਵੀ ਸੂਝ, ਵਿਸ਼ਾਲ ਅਨੁਭਵ ਨੂੰ ਅਨੂਠੀ ਕਲਪਨਾ ਦੀ ਮਦਦ ਨਾਲ ਢੁਕਵੀਂ ਬਿੰਬਾਵਲੀ, ਵੰਨ-ਸੁਵੰਨਵੀ ਛੰਦਾਵਲੀ, ਭਾਸ਼ਾਈ ਪ੍ਰਬੀਣਤਾ, ਹੁਨਰੀ ਸੁਘੜਤਾ, ਨਿਰੰਤਰ ਚਾਲ ਤੇ ਬਝਵੀਂ ਇਕਾਗਰਤਾ ਸਦਕਾ ਇਸ ਬਾਣੀ ਨੂੰ ਸਰਲ, ਰਸ-ਦਾਇਕ ਤੇ ਦਿਲ-ਖਿਚਵਾਂ ਬਣਾ ਦਿੱਤਾ ਹੈ। ਇਨ੍ਹਾਂ ਖੂਬੀਆਂ ਕਰਕੇ ਹੀ ਇਸ ਬਾਣੀ ਵਿੱਚ ਅੰਕਿਤ ਸੂਖਮ ਵਿਚਾਰ, ਗੰਭੀਰ ਮਸਲੇ ਤੇ ਉਚਤਮ ਭਾਵ ਬੜੇ ਸਪਸ਼ਟ ਰੂਪ ਵਿੱਚ ਲੋਕ-ਪੱਧਰ ਦੇ ਅਨੁਕੂਲ ਪ੍ਰਗਟ ਹੋਏ ਹਨ। ਇਸੇ ਲਈ ਜਦ ਤੋਂ ਇਹ ਬਾਣੀ ਰਚੀ ਗਈ ਹੈ, ਲੋਕੀਂ ਲਗਾਤਾਰ ਕਈ ਸਦੀਆਂ ਤੋਂ ਇਸ ਨੂੰ ਪੜ੍ਹ, ਸੁਣ ਤੇ ਇਸ ਦਾ ਰਸ ਮਾਣ ਰਹੇ ਹਨ। ਹੁਣ ਵੀ ਲੱਖਾਂ ਲੋਕੀਂ ਆਪਣੀ ਨਿਤ-ਕਿਰਿਆ ਅੰਮ੍ਰਿਤ ਵੇਲੇ ਇਸ ਬਾਣੀ ਦੇ ਪਾਠ ਨਾਲ ਆਰੰਭ ਕਰਦੇ ਹਨ ਅਤੇ ਇਸ ਤੋਂ ਹਮੇਸ਼ਾ ਨਵਾਂ ਰਸ, ਜੀਵਨ ਸੇਧ, ਸ਼ਕਤੀ ਤੇ ਪ੍ਰੇਰਨਾ ਪ੍ਰਾਪਤ ਕਰਦੇ ਹਨ।

ਫੋਨ ਨੰ: 01322727843

# ਅਸੀਂ ਪੁੱਤ ਸਰਦਾਰਾਂ ਦੇ

ਡਾ. ਦਲਜੀਤ ਸਿੰਘ

ਸਿੱਖ ਕੌਮ ਦਾ ਵਿਰਸਾ ਬੜਾ ਹੀ ਮਹਾਨ ਅਤੇ ਗੌਰਵਮਈ ਹੈ। ਹਜ਼ਾਰਾਂ ਹੀ ਨਹੀਂ ਬਲਕਿ ਲੱਖਾਂ ਸਿੱਖਾਂ ਨੇ ਹੱਸਦੇ-ਹੱਸਦੇ ਆਪਣੀਆਂ ਸ਼ਹੀਦੀਆਂ ਦੇ ਦਿੱਤੀਆਂ ਪਰ ਕੇਸਾਂ ਦੀ ਬੇਅਦਬੀ ਨਹੀਂ ਹੋਣ ਦਿੱਤੀ। ਹਜਾਰਾਂ ਗੁਰਦੁਆਰਿਆਂ ਵਿੱਚ ਅਤੇ ਲੱਖਾਂ ਸਿੱਖ ਆਪਣੇ ਘਰਾਂ ਵਿੱਚ ਰੋਜ਼ ਦੋ ਤਿੰਨ ਵਾਰ ਪੰਥਕ ਅਰਦਾਸ ਰਾਹੀਂ ਉਨ੍ਹਾਂ ਸਿੱਖ ਸ਼ਹੀਦਾਂ ਨੂੰ ਯਾਦ ਕਰਦੇ ਹਨ, ਜਿਨ੍ਹਾਂ ਨੇ ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਈ। ਅਰਦਾਸ ਰਾਹੀਂ ਜਿੱਥੇ ਸਿੱਖ ਸਿੱਖੀ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ ਅਤੇ ਨਾਮ ਦਾਨ ਮੰਗਦਾ ਹੈ, ਉੱਥੇ ਕੇਸਾਂ ਦਾ ਦਾਨ ਵੀ ਮੰਗਦਾ ਹੈ। ਕੇਸ ਸਿੱਖ ਧਰਮ ਦਾ ਅਨਿੱਖੜਵਾ ਅੰਗ ਹਨ। ਕੇਸ ਰੱਖਣੇ ਸਿੱਖ ਧਰਮ ਦੀ ਮੁੱਢਲੀ ਸ਼ਰਤ ਹੈ। ਕੇਸ ਕੇਵਲ ਗੁਰੂ ਦੀ ਹੀ ਮੋਹਰ ਨਹੀਂ ਬਲਕਿ ਵਾਹਿਗੁਰੂ ਦੀ ਵੀ ਮੋਹਰ ਹੈ। ਕੇਸ ਸਰੀਰ ਦਾ ਹੀ ਅੰਗ ਹਨ ਅਤੇ ਸਰੀਰ ਦੇ ਦੂਜੇ ਅੰਗਾਂ ਵਾਂਗ ਕੇਸ ਵੀ ਪ੍ਰਮਾਤਮਾ ਦੀ ਦੇਣ ਹੈ। ਜਿਸ ਤਰ੍ਹਾਂ ਅਸੀਂ ਸਰੀਰ ਦੇ ਦੂਜੇ ਅੰਗਾਂ ਨੂੰ ਨਹੀਂ ਕੱਟਦੇ ਅਤੇ ਉਨ੍ਹਾਂ ਦੀ ਸੰਭਾਲ ਕਰਦੇ ਹਾਂ, ਇਸੇ ਤਰ੍ਹਾਂ ਸਾਨੂੰ ਕੇਸਾਂ ਦੀ ਵੀ ਸੰਭਾਲ ਕਰਨੀ ਚਾਹੀਦੀ ਹੈ। ਕੇਸ ਸਾਡਾ ਗੌਰਵ ਅਤੇ ਪਛਾਣ ਹੈ। ਪ੍ਰਮਾਤਮਾ ਦੀ ਇਸ ਬਖਸ਼ਿਸ਼ 'ਤੇ ਸਾਨੂੰ ਮਾਣ ਹੋਣਾ ਚਾਹੀਦਾ ਹੈ।

ਇਤਨਾ ਗੌਰਵਮਈ ਵਿਰਸਾ ਹੋਣ ਦੇ ਬਾਵਜੂਦ ਪਤਾ ਨਹੀਂ ਸਿੱਖਾਂ ਦੀ ਨੌਜਵਾਨ ਪੀੜ੍ਹੀ ਕੇਸਾਂ ਦੀ ਬੇਅਦਬੀ ਕਿਉਂ ਕਰ ਰਹੀ ਹੈ? ਇਸ ਸੰਬੰਧੀ ਅਨਗਿਣਤ ਪੁਸਤਕਾਂ ਲਿਖੀਆਂ ਜਾ ਚੁੱਕੀਆਂ ਹਨ, ਅਨਗਿਣਤ ਲੈਕਚਰ ਦਿੱਤੇ ਜਾ ਚੁੱਕੇ ਹਨ, ਅਨਗਿਣਤ ਕਾਰਣ ਦੱਸੇ ਜਾ ਚੁੱਕੇ ਹਨ, ਅਨੇਕਾਂ ਉਪਰਾਲੇ (ਦਸਤਾਰ ਮੁਕਾਬਲੇ, ਸੋਹਣੇ ਸਿੱਖ ਮੁਕਾਬਲੇ) ਕੀਤੇ ਜਾ ਚੁੱਕੇ ਹਨ, ਪਰ ਰੋਗ ਵੱਧਦਾ ਹੀ ਗਿਆ, ਜਿਉਂ-ਜਿਉਂ ਇਲਾਜ ਦੱਸੇ ਜਾਂ ਕੀਤੇ ਗਏ। ਇਸ ਦਾ ਅਰਥ ਇਹੀ ਹੈ ਕਿ ਜਾਂ ਤਾਂ ਰੋਗ ਦੀ ਜੜ੍ਹ ਨੂੰ ਨਹੀਂ ਫੜਿਆ ਗਿਆ ਜਾਂ ਇਲਾਜ ਸਹੀ ਢੰਗ ਨਾਲ ਨਹੀਂ ਕੀਤਾ ਗਿਆ ਜਾਂ ਨਕਲੀ ਦਵਾਈ ਵਾਂਗ ਕੇਵਲ ਖਾਨਾਪੂਰਤੀ ਹੀ ਕੀਤੀ ਜਾਂਦੀ ਰਹੀ ਹੈ। ਪੱਛਮੀ ਸੱਭਿਅਤਾ ਦਾ ਅਸਰ ਵੀ ਇਕ ਕਾਰਣ ਦੱਸਿਆ ਜਾਂਦਾ ਹੈ, ਪਰ ਮੈਂ ਸਮਝਦਾ ਹਾਂ ਕਿ ਇਹ ਗੱਲ ਵੀ ਪੂਰੀ ਤਰ੍ਹਾਂ ਠੀਕ ਨਹੀਂ, ਕਿਉਂਕਿ ਪੱਛਮੀ ਦੇਸ਼ਾਂ ਵਿੱਚ ਵੀ ਹਜ਼ਾਰਾਂ ਸਿੱਖ ਸਾਬਤ ਸੂਰਤ ਅਤੇ ਅੰਮ੍ਰਿਤਧਾਰੀ ਰਹਿੰਦੇ ਹਨ, ਜੋ ਚੰਗਾ ਕਾਰੋਬਾਰ ਕਰਦੇ ਹਨ ਜਾਂ ਚੰਗੀਆਂ ਨੌਕਰੀਆਂ 'ਤੇ ਲੱਗੇ ਹੋਏ ਹਨ।

ਬਚਪਨ ਵਿੱਚ ਆਪਣੇ ਬਜ਼ੁਰਗਾਂ ਕੋਲੋਂ ਸੁਣਦੇ ਸੀ ਅਤੇ ਆਪਣੀ ਅੱਖੀਂ ਵੀ ਵੇਖਿਆ ਸੀ ਕਿ ਜੇ ਕਿਸੇ ਘਰ ਵਿੱਚ ਕੋਈ ਬੰਦਾ ਕਿਸੇ ਕਾਰਣ ਆਪਣੇ ਸਿਰ ਦੇ ਕੇਸ ਕਟਵਾ ਲੈਂਦਾ ਸੀ, ਪਰ ਉਹ ਆਪਣੇ ਪੁੱਤਰ ਜਾਂ ਪੋਤਰੇ ਦੇ ਕੇਸ ਸਾਬਤ ਹੀ ਰਹਿਣ ਦੇਂਦਾ ਸੀ ਭਾਵ ਕਿ ਉਹ ਉਨ੍ਹਾਂ ਦੇ ਕੇਸ ਨਹੀਂ ਸੀ ਕਟਵਾਉਂਦਾ। ਬਚਪਨ ਵਿੱਚ ਇਹ ਵੀ ਸੁਣਦੇ ਸੀ ਕਿ ਫਲਾਣੇ ਨੇ ਆਪਣੇ ਪੁੱਤਰ ਜਾਂ ਪੋਤਰੇ ਨੂੰ 'ਸਿੱਖ' ਜਾਂ 'ਸਰਦਾਰ' ਬਣਾ ਦਿੱਤਾ ਹੈ। ਇਸਦੇ ਅਰਥ ਸਪੱਸ਼ਟ ਬਣਦੇ ਹਨ ਕਿ ਕੇਸ ਕਟਵਾਉਣ ਵਾਲਾ ਵੀ ਇਹ ਸਮਝਦਾ ਸੀ ਕਿ ਕੇਸ ਰੱਖਣ ਨਾਲ ਹੀ ਕੋਈ ਸਿੱਖ ਬਣਦਾ ਹੈ। ਇਸ ਤਰ੍ਹਾਂ ਵੀ ਸੁਣਦੇ ਸੀ ਕਿ ਜੇ ਕੋਈ ਬੰਦਾ ਭੈੜੀ ਸੰਗਤ ਵਿੱਚ ਪੈ ਕੇ ਸਿਰ ਦੇ ਕੇਸ ਕਟਵਾ ਲੈਂਦਾ ਸੀ ਤਾਂ ਉਹ ਆਪਣੇ ਪਿੰਡ ਜਾਂ ਕਸਬੇ ਦੇ ਲੋਕਾਂ ਦੇ ਸਾਹਮਣੇ ਆਉਣ ਤੋਂ ਸ਼ਰਮਾਉਂਦਾ ਸੀ। ਸਿਰ ਦੇ ਵਾਲ ਕਟਵਾਉਣ ਵਾਲਿਆਂ ਨੂੰ ਚੰਗਾ ਨਹੀਂ ਸੀ ਸਮਝਿਆ ਜਾਂਦਾ ਅਤੇ ਉਸਦਾ ਇਲਾਕੇ ਦੇ ਲੋਕਾਂ ਵੱਲੋਂ ਬਾਈਕਾਟ ਕੀਤਾ ਜਾਂਦਾ ਸੀ।

ਸਿੱਖ ਪੰਥ ਦੀਆਂ ਉੱਘੀਆਂ ਸਖਸ਼ੀਅਤਾਂ ਨੇ ਮਿਲ ਕੇ ਸੰਨ 1932 ਈ: ਵਿੱਚ 'ਸਿੱਖ ਰਹਿਤ ਮਰਯਾਦਾ' ਬਣਾਈ ਅਤੇ ਇਸ ਨੂੰ ਸਿੱਖ ਪੰਥ ਦੀ ਸਰਵ-ਉੱਚ ਸੰਸਥਾ ਸ੍ਰੀ ਅਕਾਲ ਤਖਤ ਸਾਹਿਬ ਜੀ ਅਤੇ ਸ਼੍ਰੋਮਣੀ ਕਮੇਟੀ ਵੱਲੋਂ 1936 ਈ: ਵਿੱਚ ਪ੍ਰਵਾਨਗੀ ਮਿਲੀ। ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਪ੍ਰਵਾਣਿਤ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ 'ਸਿੱਖ ਰਹਿਤ ਮਰਯਾਦਾ' ਹੁਣ ਤੱਕ ਲੱਖਾਂ ਦੀ ਗਿਣਤੀ ਵਿੱਚ ਛਪਵਾ ਕੇ ਵੰਡੀ ਜਾ ਚੁੱਕੀ ਹੈ। ਇਸ ਪੁਸਤਕ ਦੇ ਪੰਨਾ ਨੰ: 30-31 'ਤੇ ਸਪੱਸ਼ਟ ਲਿਖਿਆ ਹੈ ਕੇਸ ਕਟਵਾਉਣ ਵਾਲਿਆਂ ਭਾਵ ਸਿਰਗੁੰਮ ਨਾਲ ਸਿੱਖ ਨੇ ਰੋਟੀ-ਬੇਟੀ ਦੀ ਸਾਂਝ ਨਹੀਂ ਰੱਖਣੀ ਭਾਵ ਉਨ੍ਹਾਂ ਨਾਲ ਨਹੀਂ ਵਰਤਣਾ।

ਕੇਸ ਅਤੇ ਦਸਤਾਰ ਵਾਲਾ ਕੇਵਲ ਸਿੱਖ ਵੀ ਲੱਖਾਂ ਦੀ ਭੀੜ ਵਿੱਚ ਜਾਂ ਦੂਰੋਂ ਹੀ ਪਛਾਣ ਲਿਆ ਜਾਂਦਾ ਹੈ। ਉਸ ਨੂੰ ਦੱਸਣ ਦੀ ਲੋੜ ਨਹੀਂ ਪੈਂਦੀ ਕਿ ਉਹ ਸਰਦਾਰਾਂ ਦਾ ਪੁੱਤਰ

ਹੈ। ਪਰ ਦੂਜੇ ਪਾਸੇ, ਜਿਹੜੇ ਕੇਸ ਕਟਵਾ ਲੈਂਦੇ ਹਨ, ਉਹਨਾਂ ਦੀ ਪਛਾਣ ਹੀ ਖਤਮ ਹੋ ਜਾਂਦੀ ਹੈ ਕਿ ਉਹ ਸਿੱਖ ਹਨ ਜਾਂ ਗੈਰਸਿੱਖ? ਉਹ ਕੇਸ ਕਟਵਾ ਕੇ ਵੀ ਸਿੱਖ ਅਥਵਾ ਸਰਦਾਰ ਅਖਵਾਉਣਾ ਚਾਹੁੰਦੇ ਹਨ, ਇਸੇ ਲਈ ਉਨ੍ਹਾਂ ਨੂੰ ਗੱਡੀਆਂ 'ਤੇ ਸਟਿਕਰ ਲਗਾ ਕੇ ਦੱਸਣਾ ਪੈਂਦਾ ਹੈ- ਅਸੀਂ ਪੁੱਤ ਸਰਦਾਰਾਂ ਦੇ। ਇੱਥੇ ਮੈਨੂੰ ਵੀਰ ਬਲਬੀਰ ਸਿੰਘ 'ਬੇਲੀ', ਤਰਨਤਾਰਨ ਵਾਲੇ ਦੀ ਇਕ ਕਵਿਤਾ ਦੇ ਅੱਖਰ ਢੁੱਕਵੇਂ ਲੱਗਦੇ ਹਨ-

ਕੇਸ ਕਟਾ ਕੇ, ਤਿਆਗੇ ਨਾ ਹੁੰਦੇ ਜੇ ਦਸਤਾਰਾਂ ਦੇ।
ਕਿਉਂ ਕਾਰਾਂ 'ਤੇ ਲਿਖਣਾ ਪੈਂਦਾਂ 'ਪੁੱਤ ਸਰਦਾਰਾਂ ਦੇ।'
ਦਿੱਸ ਪੈਂਦੇ ਸੀ ਲੱਖਾਂ ਵਿੱਚੋਂ ਦੁਨੀਆਂ ਸਾਰੀ ਨੂੰ।
ਸੋਚੋ ਵੀਰੋ! ਕੀ ਬਣਾ 'ਤਾ ਸ਼ਕਲ ਪਿਆਰੀ ਨੂੰ।
ਜੇ ਟੋਪੀ ਨਾ ਪਾ ਕੇ ਫਿਰਦੇ ਵਿੱਚ ਬਾਜ਼ਾਰਾਂ ਦੇ।
ਕਿਉਂ ਕਾਰਾਂ 'ਤੇ ਲਿਖਣਾ ਪੈਂਦਾ 'ਪੁੱਤ ਸਰਦਾਰਾਂ ਦੇ।'
ਕੰਨੀਂ ਮੁੰਦਰੀਂ ਪਾ ਕੇ ਤੁਸੀਂ ਬਣ ਗਏ ਰਾਂਝੇ ਹੋ।
ਫਿਰਦੇ ਬਾਣੀ ਬਾਣੇ ਨਾਲੋਂ ਹੋ ਕੇ ਵਾਂਝੇ ਹੋ।
ਜੇ ਸ਼ਿੰਗਾਰ ਬਣਾਉਂਦੇ ਤੁਸੀਂ ਪੰਜ ਕਕਾਰਾਂ ਦੇ।
ਕਿਉਂ ਕਾਰਾਂ 'ਤੇ ਲਿਖਣਾ ਪੈਂਦਾ 'ਪੁੱਤ ਸਰਦਾਰਾਂ ਦੇ।'
ਤਾਰੂ ਸਿੰਘ ਨੇ ਪੀੜ ਸਹਾਰੀ ਰੰਬੀ ਤਿੱਖੀ ਦੀ।
ਜਾਨ ਵਾਰ ਕੇ ਰੱਖੀ ਉਸ ਨੇ ਸ਼ਾਨ ਹੈ ਸਿੱਖੀ ਦੀ।
ਜੇ ਕਰ ਚੇਤੇ ਰਹਿੰਦੇ ਸਾਕੇ ਖ਼ੂਨੀ ਦਿਵਾਰਾਂ ਦੇ।
ਕਿਉਂ ਕਾਰਾਂ 'ਤੇ ਲਿਖਣਾ ਪੈਂਦਾ 'ਪੁੱਤ ਸਰਦਾਰਾਂ ਦੇ।'
ਭੇਡਚਾਲ ਨ ਚੱਲੋ, ਮਾਰੋ ਹੱਥ ਹੈ ਅਕਲਾਂ ਨੂੰ।
ਸਾਬਤ ਸੂਰਤ ਰੱਖੋ 'ਬੇਲੀ', ਸੋਹਣੀਆਂ ਸ਼ਕਲਾਂ ਨੂੰ।
ਡਾਲੀਉਂ ਟੁੱਟੇ ਕਦੇ ਨ ਮਹਿਕਣ ਫੁੱਲ ਬਹਾਰਾਂ ਦੇ
ਕਿਉਂ ਕਾਰਾਂ 'ਤੇ ਲਿਖਣਾ ਪੈਂਦਾ 'ਪੁੱਤ ਸਰਦਾਰਾਂ ਦੇ।'

ਅੱਜ ਬਹੁਤ ਸਾਰੇ ਘਰਾਂ ਦੀ ਇਹ ਹਾਲਤ ਹੈ ਕਿ ਜੇ ਕੋਈ ਵੀਰ ਆਪ ਗੁਰਸਿੱਖ ਅਤੇ ਸਾਬਤ ਸੂਰਤ ਹੈ ਤਾਂ ਉਸਦਾ ਪੁੱਤਰ ਦਾੜ੍ਹੀ ਕੱਟਦਾ ਹੈ ਅਤੇ ਪੋਤਰਾ ਕੇਸ ਕਤਲ ਕਰਵਾ ਚੁੱਕਾ ਹੈ। ਕਈ ਵਾਰ ਐਸਾ ਹੁੰਦਾ ਹੈ ਕਿ ਨੌਜਵਾਨ ਬੱਚਾ ਮਾੜੀ ਸੰਗਤ ਵਿੱਚ ਪੈ ਕੇ ਕੇਸਾਂ ਦੀ ਬੇਅਦਬੀ ਕਰ ਲੈਂਦਾ ਹੈ। ਉਸ ਹਾਲਤ ਵਿੱਚ ਅਸੀਂ ਬੱਚੇ ਨੂੰ ਕਸੂਰਵਾਰ ਠਹਿਰਾ ਸਕਦੇ ਹਾਂ, ਜਦ ਕਿ ਇਹ ਪੂਰਾ ਸੱਚ ਨਹੀਂ। ਪਰ ਜਦੋਂ ਸਾਬਤ ਸੂਰਤ ਸਿੱਖ ਦੇ ਨਾਲ 3-4-5 ਸਾਲ ਦੇ ਬੱਚੇ ਦੇ ਕੇਸ ਕਤਲ ਕੀਤੇ ਹੋਏ ਦੇਖਦੇ ਹਾਂ ਤਾਂ ਉਸ ਹਾਲਤ ਵਿੱਚ ਅਸੀਂ ਬੱਚੇ ਨੂੰ ਕਸੂਰਵਾਰ ਨਹੀਂ ਠਹਿਰਾ ਸਕਦੇ। ਉਸ ਹਾਲਤ ਵਿੱਚ ਤਾਂ ਇਹ ਚਿੱਟੇ ਦਿਨ ਵਾਂਗ ਸਾਫ ਹੈ ਕਿ ਮਾਂ-ਪਿਉ ਨੇ ਆਪ ਬੱਚੇ ਦੇ ਕੇਸ ਕਟਵਾਏ। ਇਕ ਉਹ ਸਮਾਂ ਸੀ, ਜਦੋਂ ਆਪ ਕੇਸ ਕਟਵਾਉਣ ਵਾਲਾ ਆਪਣੇ ਪੁੱਤਰ ਜਾਂ ਪੋਤਰੇ ਦੇ ਕੇਸ ਨਹੀਂ ਸੀ ਕਟਵਾਉਂਦਾ ਤੇ ਅੱਜ ਕੇਸ ਕਟਵਾਉਣ ਲੱਗ ਪਿਆ। ਅਜਿਹਾ ਵੇਖ ਕੇ ਹਰੇਕ ਪੰਥ ਦਰਦੀ ਦੀਆਂ ਅੱਖਾਂ ਭਰ ਜਾਂਦੀਆਂ ਹਨ ਕਿ ਸਿੱਖੀ ਕਿੱਧਰ ਨੂੰ ਜਾ ਰਹੀ ਹੈ।

ਸਾਡਾ ਇਤਿਹਾਸ ਅਜਿਹੇ ਸ਼ਹੀਦਾਂ ਨਾਲ ਭਰਿਆ ਪਿਆ ਹੈ, ਜਿਨ੍ਹਾਂ ਨੇ ਅਸਹਿ ਤੇ ਅਕਹਿ ਕਸ਼ਟ ਝੱਲੇ, ਜਾਨਾਂ ਵਾਰ ਦਿੱਤੀਆਂ, ਪਰ ਧਰਮ ਨੂੰ ਦਾਗ ਨਹੀਂ ਲਗਣ ਦਿੱਤਾ। ਅੱਜ ਇਤਨੀ ਮਾੜੀ ਹਾਲਤ ਕਿਉਂ ਅਤੇ ਕਿਵੇਂ ਬਣੀ, ਇਸ ਸੰਬੰਧ ਵਿੱਚ ਪੰਥ ਦਰਦੀਆਂ ਨੇ ਬੜਾ ਕੁੱਝ ਲਿਖਿਆ, ਦੱਸਿਆ ਅਤੇ ਪ੍ਰਚਾਰਿਆ ਹੈ। ਆਪਣੇ ਵਿਚਾਰਾਂ ਅਤੇ ਜਜ਼ਬਾਤਾਂ ਨੂੰ ਪ੍ਰਗਟ ਕਰਨਾ, ਹਰੇਕ ਦਾ ਆਪੋ ਆਪਣਾ ਢੰਗ ਹੁੰਦਾ ਹੈ।

ਪਤਿਤਪੁਣੇ ਦੇ ਕੁੱਝ ਕਾਰਣ - 1) ਬਹੁ ਗਿਣਤੀ ਦਾ ਪ੍ਰਭਾਵ 2) ਬੇਰੁਜ਼ਗਾਰੀ 3) ਟੀ.ਵੀ. ਦੇ ਸੀਰੀਅਲ ਅਤੇ ਫਿਲਮਾਂ ਦਾ ਅਸਰ 4) ਗੈਰ ਕਾਨੂੰਨੀ ਢੰਗ ਨਾਲ ਵਿਦੇਸ਼ਾਂ ਵਿੱਚ ਜਾਣ ਦਾ ਰੁਝਾਨ 5) ਰਾਗੀਆਂ, ਪ੍ਰਚਾਰਕਾਂ, ਗੁਰਦੁਆਰਾ ਪ੍ਰਬੰਧਕ ਕਮੇਟੀਆਂ ਅਤੇ ਹੋਰ ਸਿੱਖ ਸੰਸਥਾਵਾਂ ਦੇ ਮੁਖੀਆਂ ਤੋਂ ਇਲਾਵਾ ਸਿੱਖ-ਸਮਾਜ ਦੇ ਪ੍ਰਤਿਸ਼ਠਤ ਸੱਜਣਾਂ ਦੀ ਕਥਨੀ ਅਤੇ ਕਰਨੀ ਵਿੱਚ ਫਰਕ। ਇਨ੍ਹਾਂ ਕੁੱਝ ਕੁ ਕਾਰਣਾਂ ਕਰਕੇ ਅਤੇ ਆਪਣੇ ਗੌਰਵਮਈ ਵਿਰਸੇ ਤੋਂ ਅਨਜਾਣ ਹੋਣ ਕਰਕੇ ਸਿੱਖ ਨੌਜਵਾਨ ਅੰਦਰ ਹੀਣ ਭਾਵਨਾ ਆ ਜਾਂਦੀ ਹੈ ਅਤੇ ਇਹੀ ਹੀਣ-ਭਾਵਨਾ ਪਤਿਤਪੁਣੇ ਦਾ ਮੁੱਖ ਕਾਰਣ ਬਣ ਜਾਂਦੀ ਹੈ।

**ਪਤਿਤਪੁਣੇ ਨੂੰ ਠੱਲ੍ਹ ਪਾਉਣ ਲਈ ਉਪਰਾਲੇ**

ਸਾਡੇ ਵਿਚੋਂ ਬਹੁਤ ਸਾਰੇ ਵੀਰ-ਭੈਣ ਪਤਿਤਪੁਣੇ ਤੋਂ ਬਹੁਤ ਦੁਖੀ ਅਤੇ ਚਿੰਤਤ ਦਿਸਦੇ ਹਨ। ਉਹ ਅੱਜ ਦੇ ਜ਼ਮਾਨੇ ਨੂੰ ਕੋਸਦੇ ਹਨ ਪਰ ਆਪ ਉਹ ਕੁੱਝ ਵੀ ਉਪਰਾਲਾ ਨਹੀਂ ਕਰਦੇ ਅਤੇ ਨਾ ਹੀ ਉਪਰਾਲਾ ਕਰਨ ਵਾਲਿਆਂ ਦਾ ਸਾਥ ਹੀ ਦਿੰਦੇ ਹਨ। ਉਹ ਗੱਲਾਂ ਤਾਂ ਬਹੁਤ ਕਰਦੇ ਹਨ ਪਰ ਆਪ ਤਨ, ਮਨ, ਧਨ ਕੁੱਝ ਵੀ ਨਹੀਂ ਦੇਣਾ ਚਾਹੁੰਦੇ। ਪਤਿਤਪੁਣੇ ਤੋਂ ਦੁਖੀ, ਚਿੰਤਤ ਅਤੇ ਪੰਥ ਦਾ ਦਰਦ ਰਖਣ ਵਾਲਿਆਂ ਦੀ ਗਿਣਤੀ ਵੀ ਕਾਫੀ ਹੈ। ਅਜਿਹੇ ਗੁਰਸਿੱਖ ਇਕੱਲੇ ਤੌਰ 'ਤੇ ਵੀ ਅਤੇ ਸਮੂਹਕ ਤੌਰ 'ਤੇ ਵੀ ਆਪੋ ਆਪਣੀ ਯੋਗਤਾ ਅਨੁਸਾਰ ਉਪਰਾਲਾ ਕਰ ਕੇ ਪਤਿਤਪੁਣੇ ਨੂੰ ਜੇ ਖਤਮ ਨਹੀਂ ਕਰ ਸਕਦੇ ਤਾਂ ਵੀ ਘੱਟ ਤਾਂ ਕਰ ਹੀ ਸਕਦੇ ਹਨ। ਆਓ!

ਉਪਰ ਲਿਖੇ ਕਾਰਣਾਂ ਵੱਲ ਇਕ ਝਾਤ ਮਾਰੀਏ-

1) ਜੇ ਬੱਚੇ ਨੂੰ ਬਚਪਨ ਤੋਂ ਹੀ ਦੁਨਿਆਵੀ ਵਿਦਿਆ ਦੇ ਨਾਲ ਨਾਲ ਧਾਰਮਿਕ ਵਿਦਿਆ ਅਤੇ ਸਿੱਖ ਵਿਰਸੇ ਦੀ ਜਾਣਕਾਰੀ, ਭਾਵੇਂ ਸੰਖੇਪ ਵਿੱਚ ਹੀ ਅਤੇ ਘਰ ਵਿੱਚ ਹੀ ਦਿੱਤੀ ਜਾਏ ਤਾਂ ਬੱਚੇ ਦੇ ਵੱਡੇ ਹੋ ਕੇ ਬਹੁਗਿਣਤੀ ਦੇ ਅਸਰ ਹੇਠ ਕੇਸ ਕਤਲ ਕਰਵਾਉਣ ਦੀ ਸੰਭਾਵਨਾ ਬਹੁਤ ਹੀ ਘੱਟ ਹੁੰਦੀ ਹੈ।

2) ਜੇ ਨੌਜਵਾਨ ਅੰਦਰ ਸਿੱਖੀ ਵਿਰਸੇ ਦੀ ਜਾਣਕਾਰੀ ਹੋਏਗੀ ਤਾਂ ਟੀ.ਵੀ. ਦੇ ਸੀਰੀਅਲ ਅਤੇ ਫਿਲਮਾਂ ਦਾ ਮਾੜਾ ਅਸਰ ਵੀ ਬੱਚੇ 'ਤੇ ਨਹੀਂ ਪਏਗਾ ਅਤੇ ਉਹ ਇਹਨਾਂ ਨੂੰ ਕੇਵਲ ਮਨੋਰੰਜਨ ਦਾ ਸਾਧਨ ਹੀ ਸਮਝੇਗਾ।

3) ਸਿੱਖਾਂ ਦੇ ਸੰਬੰਧ ਵਿੱਚ ਭੱਦੇ ਚੁਟਕੁਲੇ ਅਤੇ ਕਾਰਟੂਨ ਵੀ ਨੌਜਵਾਨਾਂ ਦੇ ਅੰਦਰ ਹੀਣ-ਭਾਵਨਾ ਪੈਦਾ ਕਰਦੇ ਹਨ। ਟੀ.ਵੀ. ਸੀਰੀਅਲਾਂ ਜਾਂ ਫਿਲਮਾਂ ਵਿੱਚ ਸਿੱਖ ਧਰਮ, ਸਿੱਖ ਸਮਾਜ ਜਾਂ ਸਿੱਖ ਸਭਿਆਚਾਰ ਦੇ ਵਿਰੁੱਧ ਕੁੱਝ ਵੀ ਵਿਖਾਇਆ ਜਾਂ ਬੋਲਿਆ ਗਿਆ ਹੋਵੇ ਤਾਂ ਜਾਗਰੂਕ ਸਿੱਖ ਨੂੰ ਇਸ ਸੰਬੰਧੀ ਸਖਤ ਐਕਸ਼ਨ ਲੈਣਾ ਚਾਹੀਦਾ ਹੈ।

4) ਰਾਗੀਆਂ ਅਤੇ ਪ੍ਰਚਾਰਕਾਂ ਨੂੰ ਜਿੱਥੇ ਗੁਰਮਤਿ ਦੀ ਸਹੀ ਜਾਣਕਾਰੀ ਹੋਵੇ, ਉਥੇ ਅਨਮਤਿ ਜਾਂ ਮਨਮਤਿ ਬਾਰੇ ਵੀ ਜਾਣਕਾਰੀ ਹੋਣੀ ਚਾਹੀਦੀ ਹੈ। ਉਹਨਾਂ ਦਾ ਆਪਣਾ ਜੀਵਨ ਵੀ ਗੁਰਮਤਿ ਅਨੁਸਾਰੀ ਹੋਵੇ। ਉਹਨਾਂ ਅੰਦਰ ਪੜ੍ਹੇ-ਲਿਖੇ ਨੌਜਵਾਨਾਂ ਦੇ ਸ਼ੰਕਿਆਂ ਦੇ ਉੱਤਰ ਦਲੀਲ ਨਾਲ ਦੇਣ ਦੀ ਯੋਗਤਾ ਹੋਵੇ। ਮਾਇਆ ਜ਼ਰੂਰੀ ਹੈ ਪਰ ਮਾਇਆ ਦੇ ਗੁਲਾਮ ਬਣਨ ਨਾਲ ਉਹਨਾਂ ਅੰਦਰ ਦ੍ਰਿੜ੍ਹਤਾ ਨਹੀਂ ਆ ਸਕਦੀ।

5) ਗੁਰਦੁਆਰਾ ਪ੍ਰਬੰਧਕ ਕਮੇਟੀਆਂ, ਸਿੱਖ ਸੰਸਥਾਵਾਂ ਦੇ ਮੁਖੀ ਅਤੇ ਹੋਰ ਪ੍ਰਤੀਸ਼ਿਠਤ ਸੱਜਣਾਂ ਦਾ ਵੀ ਸਮਾਜ 'ਤੇ ਅਸਰ ਪੈਂਦਾ ਹੈ। ਜੇ ਇਹ ਮੁਖੀ ਬਣਨ ਲਈ ਨਸ਼ੇ ਵਰਤਦੇ ਅਤੇ ਵਰਤਾਉਂਦੇ ਹਨ, ਆਪਣੇ ਵਿਰੋਧੀਆਂ ਨੂੰ ਬਦਨਾਮ ਕਰਨ ਲਈ ਗਲਤ ਸ਼ਬਦਾਂ ਦਾ ਇਸਤੇਮਾਲ ਕਰਦੇ ਹਨ, ਆਪਣੇ ਘਰ ਵਿਚ ਖੁਸ਼ੀ-ਗਮੀ ਦੇ ਪ੍ਰੋਗਰਾਮ ਗੁਰਮਤਿ ਦੇ ਖਿਲਾਫ ਕਰਦੇ ਹਨ, ਆਪਣੀਆਂ ਧੀਆਂ (ਕਈ ਵਾਰ ਅੰਮ੍ਰਿਤਧਾਰੀ) ਦਾ ਵਿਆਹ ਕੇਸ ਕਤਲ ਕਰਵਾਉਣ ਵਾਲਿਆਂ ਨਾਲ ਕਰਦੇ ਹਨ ਤਾਂ ਇਨ੍ਹਾਂ ਗੱਲਾਂ ਦਾ ਅਸਰ ਨੌਜਵਾਨ ਬੱਚਿਆਂ 'ਤੇ ਪੈਣਾ ਲਾਜ਼ਮੀ ਹੈ। ਜੇ ਸੱਚਮੁੱਚ ਅਸੀਂ ਨੌਜਵਾਨਾਂ ਨੂੰ ਪਤਿਤਪੁਣੇ ਤੋਂ ਬਚਾਉਣਾ ਚਾਹੁੰਦੇ ਹਾਂ ਤਾਂ ਮੁਖੀ ਸਿੱਖਾਂ ਨੂੰ ਵੀ ਸਿੱਖੀ ਨੂੰ ਵੀ ਸਿੱਖੀ ਵਿਰਸੇ ਨਾਲ ਜੁੜਨਾ ਪਏਗਾ। ਸਾਡਾ ਇਤਿਹਾਸ ਗਵਾਹ ਹੈ ਕਿ ਸਿੱਖਾਂ ਨੂੰ ਨਵਾਬੀ ਮਿਲਦੀ ਸੀ ਪਰ ਕੋਈ ਲੈਣ ਲਈ ਤਿਆਰ ਨਹੀਂ ਸੀ, ਅੱਜ ਨਵਾਬੀ (ਪ੍ਰਧਾਨਗੀ) ਲੈਣ ਲਈ ਕੀ ਕੁੱਝ ਹੋ ਰਿਹਾ ਹੈ, ਇਹ ਗੱਲ ਕਿਸੇ ਤੋਂ ਛੁਪੀ ਨਹੀਂ। ਕਿਸੇ ਵੀ ਪੱਖ ਤੋਂ ਮੁਖੀ ਸੱਜਣ, ਸਿੱਖ ਸਮਾਜ ਦੇ ਰੋਲ ਮਾਡਲ ਅਖਵਾਉਂਦੇ ਹਨ। ਇਹਨਾਂ ਤੋਂ ਸਿੱਖ ਸਮਾਜ ਪ੍ਰਭਾਵਿਤ ਹੁੰਦਾ ਹੈ। ਇਹਨਾਂ ਦੇ ਗੁਣ-ਅਵਗੁਣ ਸਮਾਜ 'ਤੇ ਅਸਰ ਪਾਉਂਦੇ ਹਨ। ਬਹੁਤੇ ਬੁੱਧੀਜੀਵੀ ਸੱਚ ਲਿਖਣ ਜਾਂ ਸੱਚ ਬੋਲਣ ਤੋਂ ਕਤਰਾਉਂਦੇ ਹਨ। ਚਾਹੇ ਪੈਸੇ ਦਾ ਲਾਲਚ ਹੋਵੇ ਜਾਂ ਪਦਵੀ ਦਾ ਜਾਂ ਜਾਨ ਦਾ ਖਤਰਾ ਸਮਝਦੇ ਹੋਏ, ਉਹ ਚੁੱਪ ਰਹਿ ਕੇ ਸਿੱਖ ਪੰਥ ਦਾ ਕਾਫੀ ਨੁਕਸਾਨ ਕਰ ਬੈਠਦੇ ਹਨ। ਜਦੋਂ ਉੱਚੇ ਅਹੁਦੇ 'ਤੇ ਬੈਠੇ ਹੋਏ ਮਨੁੱਖ ਸਿੱਖ ਰਹਿਤ ਮਰਯਾਦਾ ਤੋਂ ਉਲਟ ਕੰਮ ਕਰਦੇ ਹਨ, ਉਹਨਾਂ ਦੇ ਬੱਚੇ ਕੇਸ ਕਤਲ ਕਰਵਾ ਲੈਂਦੇ ਹਨ, ਉਨ੍ਹਾਂ ਦੇ ਬੱਚਿਆਂ ਦੇ ਵਿਆਹ ਦੇ ਮੌਕੇ 'ਤੇ ਸ਼ਰਾਬ ਦੇ ਦੌਰ ਚਲਦੇ ਹੋਣ, ਮਿਰਤਕ ਪ੍ਰਾਣੀਆਂ ਦੀਆਂ ਅਸਥੀਆਂ ਗੰਗਾ ਪ੍ਰਵਾਹ ਕਰਦੇ ਹੋਣ, ਵੱਡੇ ਅਖਵਾਉਂਦੇ ਬਾਬਿਆਂ ਦੀਆਂ ਅਸਥੀਆਂ ਨਾਲ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤਾਂ ਨਾਲ ਚਲ ਕੇ ਸਥਾਨਕ ਵਗਦੇ ਪਾਣੀ ਨੂੰ ਛੱਡ ਕੇ ਕੀਰਤਪੁਰ ਸਾਹਿਬ ਜਾਂਦੀਆਂ ਹੋਣ ਤਾਂ ਸਾਧਾਰਣ ਸਿੱਖ ਸਮਾਜ ਤੋਂ ਗੁਰਮਤਿ ਦੀ ਆਸ ਰੱਖਣੀ ਵਿਅਰਥ ਹੈ। ਇਥੋਂ ਤਕ ਕਿ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਲਈ ਪੰਜ ਪਿਆਰਿਆਂ ਵਿੱਚ ਸ਼ਾਮਲ ਹੋਣ ਵਾਲੇ 'ਗੁਰਸਿੱਖ' ਵੀ ਆਪਣੀਆਂ ਲੜਕੀਆਂ ਦੇ ਵਿਆਹ ਮੋਨੀਆਂ ਨਾਲ ਖੁਸ਼ੀ ਖੁਸ਼ੀ ਕਰਦੇ ਵੇਖੇ ਗਏ ਹਨ।

6) ਸਿੱਖ ਨੌਜਵਾਨਾਂ ਦਾ ਗੈਰ ਕਾਨੂੰਨੀ ਢੰਗ ਨਾਲ ਵਿਦੇਸ਼ ਜਾਣ ਦਾ ਰੁਝਾਨ ਵੀ ਪਤਿਤਪੁਣੇ ਦਾ ਮੁੱਖ ਕਾਰਣ ਹੈ। ਗੈਰ ਕਾਨੂੰਨੀ ਢੰਗ ਨਾਲ ਜਾਣ ਲਈ ਉਹਨਾਂ ਨੂੰ ਆਪਣੀ ਪਛਾਣ ਛੁਪਾਉਣੀ ਪੈਂਦੀ ਹੈ। ਕਈ ਇਹ ਹੀ ਸੋਚਦੇ ਹਨ ਕਿ ਕੇਸਾਂ ਵਾਲਿਆਂ ਨੂੰ ਨੌਕਰੀ ਨਹੀਂ ਲੱਭਦੀ, ਜਦ ਕਿ ਇਸ ਵਿੱਚ ਕੋਈ ਸੱਚਾਈ ਨਹੀਂ। ਅੰਮ੍ਰਿਤਧਾਰੀ ਅਤੇ ਸਾਬਤ ਸੂਰਤ ਗੁਰਸਿੱਖ ਵਿਦੇਸ਼ਾਂ ਵਿੱਚ ਵੀ ਉੱਚ ਅਹੁਦਿਆਂ 'ਤੇ ਲੱਗੇ ਹੋਏ ਹਨ ਅਤੇ ਚੰਗੇ ਕਾਰੋਬਾਰ ਕਰਦੇ ਹਨ। ਸਾਰੀਆਂ ਗੱਲਾਂ ਦਾ ਨਿਚੋੜ ਇਹੀ ਹੈ ਕਿ ਅਸੀਂ ਸਾਰੇ ਪਹਿਲਾਂ ਆਪ ਗੁਰਮਤਿ ਦੇ ਧਾਰਣੀ ਬਣੀਏ ਅਤੇ ਆਪਣੇ ਘਰ ਤੋਂ ਸ਼ੁਰੂਆਤ ਕਰੀਏ।

09333385185

# ADDICTION –A SOCIAL EVIL

ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥
ਸਿਰੀਰਾਗੁ ਮਹਲਾ ੫ ॥ ੫-੫੦
ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥

**mithaa kar kai khaa-i-aa ka-urhaa upji-aa saad.**

People eat what they believe to be sweet, but it turns out to be bitter in taste. (50-4)

**bhaa-ee meet surid kee-ay bikhi-aa rachi-aa baad.**

They attach their affections to brothers and friends, and completely involved themselves in illegal activities.

Addiction is a habitual, psychological dependence on a substance or practice, i.e., beyond voluntarily control. In simple words, a habit is in control of a person but addiction is not in control of a person. The types of addiction are:

1. Drug addiction
2. Alcohol addiction
3. Gambling addiction
4. Food addiction and so on.

But alcohol addiction is very popular among rich and poor societies. The cause of addiction is not completely known. Some addictions are genetic and some are due to other mental disorders. The addiction may reach a point at which it is very harmful. Some believe that addiction is caused by lack of something in life. Others believe that it is due to depression. But to some alcohol addiction is the psychological problem of a person.

In Raag Ramkali Dakhanee Baanee, Guru Nanak Dev Ji gives indications of a bad man.

ਪਾਪੁ ਬੁਰਾ ਪਾਪੀ ਕਉ ਪਿਆਰਾ ॥
ਪਾਪਿ ਲਦੇ ਪਾਪੇ ਪਾਸਾਰਾ ॥ (੯੩੫-੪)

**paap buraa paapee ka-o pi-aaraa. paap laday paapay paasaaraa. P-935**

Sin is bad, but it is dear to the sinner. He loads himself with sin, and expands his world through sin.

ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥ ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥ ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥ ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥ ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥ (ਸਲੋਕ ਮः 3 ॥ ) (੫ 554–14)

**jit peetai mat door ho-ay baral pavai vich aa-ay. aapnaa paraa-i-aa na pachhaan-ee khasmahu Dhakay khaa-ay. jit peetai khasam visrai dargeh milai sajaa-ay jhoothaa mad mool na peech-ee jay kaa paar vasaa-ay. naanak nadree sach mad paa-ee-ai satgur milai jis aa-ay. Salok Mehlaa 3. (p-554)**

Drinking the wine, his intelligence departs, and madness enters in human mind;.

he cannot distinguish between his own and others, and he is struck down by his God and Master..Drinking it, he forgets his God and Master, and he is punished in the Court of the God

.Do not drink the false wine at all, if you want to cross this world of fear .O Nanak, the True Guru comes and meets the true humans; by Grace of God, one obtains the True Wine and become the true disciple of God/Guru.

In such a way, Guru Amar Das Jee, explains the condition of the addicted person and instruct the human being not to take such type of Drink .By drinking a man become inhuman so, do not drink such type of drink in which a human becomes an inhuman.

The signs and symptoms of addictions (may be drug or alcohol) vary according to the individual, the substance they are addicted to their family history (genetics) and personal circumstances, common signs and symptoms include- repeatedly neglecting their responsibilities at work or at home, or continuing to drink even though their alcohol use is causing problem in their relationship and so on. For addicted persons, Guru Nanak Dev Ji warns in raag Suhi mehla pehla

ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ॥
ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ॥ 1 ॥
(ਸੂਹੀ ਮਹਲਾ 1 ਕਾਫੀ ਘਰੁ 10) (751-16)

**maa<u>n</u>as janam <u>d</u>ulam<u>bh</u> gurmu<u>kh</u> paa-i-aa.man <u>t</u>an ho-ay chulamb<u>h</u> jay satgur <u>bh</u>aa-i-aa. ||1||**

This human birth is so difficult to obtain; the Gurmukh obtains it man tan ho-ay chulambh jay satgur bhaa-i-aa. ||1||The mind and body are dyed in the deep red color of devotional love, if it pleases the True Guru. ||1|| . Page; (751-17)

To obtain the happiness to the mind and the body, it is to get the blessing of the Guru and not by Alchohal.

ਤਨੁ ਧਨੁ ਜੋਬਨੁ ਚਲਤ ਗਇਆ ॥ ਰਾਮ ਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰੁ ਭਇਆ ॥੧॥ ਰਹਾਉ ॥ ਅਨਿਕ ਪ੍ਰਕਾਰ ਭੋਜਨ ਨਿਤ ਖਾਤੇ ਮੁਖ ਦੰਤਾ ਘਸਿ ਖੀਨ ਖਇਆ ॥
( ਬਿਲਾਵਲੁ ਮਹਲਾ ੫ ॥ ) (੮੨੬-੬)

**<u>t</u>an <u>Dh</u>an joban chalat ga-i-aa. raam naam kaa <u>bh</u>ajan na keeno karat bikaar nis <u>bh</u>or <u>b</u>ha-i-aa. ||1|| rahaa-o anik parkaar <u>bh</u>ojan nit <u>kh</u>aatay mu<u>kh</u> <u>d</u>an<u>t</u>aa <u>gh</u>as <u>kh</u>een <u>kh</u>a-i-aa.**

**(bilaaval mehlaa 5.)**

Body, wealth and youth pass away. You have not meditated and vibrated upon the GOD Name; while leading lustful life in the night, the light of day dawns upon you. ||1||Pause||Continually eating all sorts of foods, the teeth in your mouth crumble, decay and fall out.

So do not indulge in bad habits i.e drinking and unhealthy eatings.

Alcoholism and alcohol abuse can affect all aspects of abuser's life. Long term alcohol use can cause serious health problems, affecting virtually every organ in the body including brain. It can also damage abuser's emotional stability, finances, career and ability to build and sustain satisfying relationship.

The alcohol abuse affects the people around him. The alcohol abusers are much more likely to get divorced, have problems with domestic violence, struggle with unemployment and live in poverty. But even if the abuser is able to succeed at work, or hold marriage together, but even then he cannot escape the effects that he has on his personal relationship. Drinking problems put much strain

on the people closest to him. Saint Kabir asks to drink elixir of 'Ram Naam' which is a long life water ending the thirst of a man.

ਝੂਠਾ ਜਗੁ ਡਹਕੈ ਘਨਾ ਦਿਨ ਦੁਇ ਬਰਤਨ ਕੀ ਆਸ ॥ ਰਾਮ ਉਦਕੁ ਜਿਹ ਜਨ ਪੀਆ ਤਿਹਿ ਬਹੁਰਿ ਨ ਭਈ ਪਿਆਸ ॥੨॥ (੧੧੦੩-੧੨)

**jhoothaa jag dahkai ghanaa din du-ay bartan kee aas. raam udak jih jan pee-aa tihi bahur na bha-ee pi-aas. ||2||**

The false world wanders all around, in hopes of finding wealth to use for a few days.

That humble being, who drinks in the Naam's water, never becomes thirsty again. ||2||

If alcohol abuser is ready to admit that he has a drinking problem, he has already taken the first step. It takes tremendous strength and courage to face alcohol abuse and alcoholism head on. Reaching out for support is the second step. Getting oneself busy with activities is very positive to get rid of this evil. Whether he chooses to go to rehabilitation Centres, self help programme, get therapy and make himself busy with activities. There is a very popular idiom which reads as- "An empty mind is a devil's home."

If people around the abuser give him full encouragement to get rid off this addiction, comfort and guidance, recovery from alcohol addiction can become very easy. Without support it is easy to fall back into old pattern when things get tough.

ਉਲਟ ਭਈ ਜੀਵਤ ਮਰਿ ਜਾਗਿਆ ॥ ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ॥ (੨੨੧-੩)

**ulat bha-ee jeevat mar jaagi-aa. sabad ravay man har si-o laagi-aa.**

When I turned away, and became dead while yet alive, I was awakened.

Chanting the Word of the Shabad, my mind is attached to the Lord.

ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ ॥ ਭਾਇ ਬਸੇ ਜਮ ਕਾ ਭਉ ਭਾਗਿਆ ॥੩॥

(ਰਾਗੁ ਗਉੜੀ ਅਸਟਪਦੀਆ ਮਹਲਾ ੧)ਗਉੜੀ ਗੁਆਰੇਰੀ (੨੨੦-੧੮) (੨੨੧-੪).

**ras sangrahi bikh parhar ti-aagi-aa bhaa-ay basay jam kaa bha-o bhaagi-aa. ||3||**

I have gathered in the Lord's sublime essence, and cast out the poison.

Abiding in His Love, the fear of death has run away. ||3||

ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ॥ ਗੁਰ ਸਬਦੀ ਮਥਿ ਅੰਮ੍ਰਿਤੁ ਪੀਉ ॥ ਨਾਮ ਵਡਾਈ ਤੁਧੁ ਭਾਣੈ ਦੀਉ ॥੭॥ ਗਉੜੀ ਮਹਲਾ ੧ ॥ (੨੨੬-੧੧)

**vaahu vaahu tis ka-o jis kaa ih jee-o. gur sabdee math amrit pee-o. naam vadaa-ee tuDh bhaanai dee-o. ||7||**

Waaho! Waaho! - Hail, hail, to the one God who is the Keeper of this soul. Through the Word of the Guru's Shabad, contemplate this Ambrosial Nectar.The Glorious Greatness of the Naam is bestowed according to the Pleasure of Your Will. ||7||

so we should not indulge in bad addiction rather we should be addicted with Naam (God's Name addiction which we can only get with the Blessing of Almighty God.

So in other words, Guru Nanak Dev Ji stresses on Naam of the God not alcohol or any type of addiction in life.

"Naam khumari Naanakaa charhi rahe din raat."

***Sukhinder Kaur***

# ਇੱਕ ਮੁਸਲਮਾਨ ਦੀ ਕੈਂਚੀ ਨੇ ਕੱਟੀ ਨਾ ਸਿੱਖ ਦੀ ਦਾਹੜੀ!

*ਤਰਲੋਚਨ ਸਿੰਘ 'ਦੁਪਾਲਪੁਰ'*

ਮਾਨਯੋਗ ਸੰਪਾਦਕ ਜੀਉ,

ਇਸੇ ਵਰ੍ਹੇ ਵਿੱਚ 'ਭਾਈ ਦਿੱਤ ਸਿੰਘ ਪੱਤ੍ਰਿਕਾ' ਵਿੱਚ ਮੇਰਾ ਲਿਖਿਆ ਇੱਕ ਛੋਟਾ ਜਿਹਾ ਲੇਖ ਛਪਿਆ ਸੀ। 'ਪੰਜਾਬ ਦੀ ਸਰਦਾਰੀ ਨੂੰ ਹੀ ਸਰਾਪ ਕਿਉਂ?' ਵਿੱਚ ਮੈਂ ਆਪਣੇ ਪਿੰਡ ਦੁਪਾਲਪੁਰ ਨਿਵਾਸੀ ਕੈਪਟਨ ਸਤਨਾਮ ਸਿੰਘ ਦੇ ਘਰ, ਜੰਮੂ ਤੋਂ ਢੁੱਕੀ ਇਕ ਜੰਞ ਦਾ ਹਵਾਲਾ ਦੇ ਕੇ ਇਕ ਦੁਖਦਾਈ ਨੁਕਤਾ ਉਭਾਰਿਆ ਸੀ ਕਿ ਦੂਜੇ ਰਾਜਾਂ ਦੇ ਮੁਕਾਬਲੇ , ਪੰਜਾਬ ਵਿੱਚ ਸਿੱਖੀ ਸਰੂਪ ਨੂੰ ਸਭ ਤੋਂ ਵੱਧ ਖੋਰਾ ਲੱਗਾ ਹੋਇਆ ਹੈ। ਜੰਮੂ ਤੋਂ ਆਈ ਸਿੱਖ ਵਿਆਂਦੜ ਗਭਰੂ ਦੀ ਉਸ ਬਰਾਤ ਵਿੱਚ ਕੋਈ ਵੀ ਸਿੱਖ ਮਰਦ ਦਾਹੜੀ ਕਟਾ ਜਾਂ ਕਲੀਨ ਸ਼ੇਵ ਸਿੱਖ (?) ਨਹੀਂ ਸੀ। ਜਦ ਕਿ ਉਸ ਵਿਆਹ ਵਿੱਚ ਪੰਜਾਬ ਤੋਂ ਸ਼ਾਮਲ ਹੋਏ ਰਿਸ਼ਤੇਦਾਰਾਂ ਵਿੱਚ ਸਾਬਤ-ਸੂਰਤ ਕੋਈ ਵਿਰਲਾ ਟਾਵਾਂ ਹੀ ਸੀ। ਦੇਸ਼ ਵਿਦੇਸ਼ ਦੀਆਂ ਅਖਬਾਰਾਂ ਦੇ ਨਾਲ ਨਾਲ ਕੁੱਝ ਦਿਨ ਪਹਿਲਾਂ ਇਹੀ ਲੇਖ ਪੰਜਾਬ ਦੀ ਇਕ ਪ੍ਰਸਿੱਧ ਅਖਬਾਰ ਵਿੱਚ ਵੀ ਛਪਿਆ।

ਉਸ ਲਿਖਤ ਦੇ ਪ੍ਰਤੀਕਰਮ ਵਜੋਂ ਮੈਨੂੰ ਬਹੁਤ ਸਾਰੇ ਪੰਜਾਬ ਵਾਸੀ ਵੀਰਾਂ ਭੈਣਾਂ ਦੇ ਫੋਨ ਆਏ। ਉਹ ਸਾਰੇ ਹੀ ਮੇ ਰੇ ਨਾਲ ਸਹਿਮਤ ਹੁੰਦਿਆਂ, ਪੰਜਾਬ ਵਿੱਚ ਤੇਜੀ ਨਾਲ ਅਲੋਪ ਹੋ ਰਹੀਆਂ ਪੱਗਾਂ, ਦਾਹੜੀਆਂ ਦੀ ਬੀਮਾਰੀ ਲਈ, ਇਹੀ ਵਜਾਹ ਦੱਸ ਰਹੇ ਸਨ ਕਿ ਸਿੱਖ ਹਿੱਤਾਂ ਦੇ ਪਹਿਰੇ ਦਾਰ ਸ਼੍ਰੋਮਣੀ ਅਕਾਲੀ ਦਲ ਨੂੰ 'ਪੰਜਾਬੀ ਪਾਰਟੀ' ਬਣਾ ਦੇਣ ਨਾਲ ਹੀ ਇਹ ਵਬਾ (ਮਹਾਮਾਰੀ) ਵਧੀ ਫੁੱਲੀ ਹੈ। ਪੰਜਾਬ ਦੇ ਵੱਖ ਵੱਖ ਜਿਲ੍ਹਿਆਂ ਅਤੇ ਅਲੱਗ ਅਲੱਗ ਕਿੱਤਿਆਂ ਵਾਲੇ ਕਈ ਵੀਰਾਂ ਨੇ ਆਪੋ ਆਪਣੇ ਖਿਆਲ ਦੱਸੇ। ਬਹੁਤਿਆਂ ਦਾ ਮੱਤ ਸੀ ਕਿ ਕੌਮ ਦੀ ਨਿਰੋਲ ਧਾਰਮਿਕ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਪ੍ਰਥਮ ਫਰਜਾਂ ਤੋਂ ਲਾਂਭੇ ਹੋ ਕੇ ਸਿਆਸੀ ਅਖਾੜਿਆਂ ਵਿੱਚ ਮਸ਼ਰੂਫ ਹੋ ਗਈ ਹੈ। ਇਸ ਦੇ ਮੈਂਬਰ ਸਾਹਿਬਾਨ ਸਿੱਖ ਜਵਾਨੀ ਲਈ 'ਰੋਲ ਮਾਡਲ' ਨਹੀਂ ਬਣ ਸਕੇ।

ਇਸੇ ਸਿਲਸਿਲੇ ਵਿੱਚ ਸ੍ਰੀ ਤਰਨ ਤਾਰਨ, ਚੋਹਲਾ ਸਾਹਿਬ ਦੇ ਲਾਗਲੇ ਪਿੰਡ 'ਮੁੰਡਾ' ਦੇ ਇੱਕ ਪੜ੍ਹੇ ਲਿਖੇ ਨੌਜਵਾਨ ਨੇ ਮੈਨੂੰ ਫੋਨ 'ਤੇ ਬੜੀ ਦਿਲਚਸਪ ਗੱਲ ਦੱਸੀ। ਉਹ ਮੈਨੂੰ ਕਹਿਣ ਲੱਗਾ "ਸਰ ਜੀ, ਤੁਸੀਂ ਜੰਮੂ ਦੇ ਸਿੱਖਾਂ ਦੀ ਗੱਲ ਕਰਦਿਆਂ ਬਿਲਕੁਲ ਦਰੁਸਤ ਲਿਖਿਆ ਹੈ ਕਿ ਉੱਥੇ ਸਾਡੇ ਪੰਜਾਬ ਵਾਲਾ 'ਮੰਦੜਾ ਹਾਲ' ਨਹੀਂ ਹੈ। ਮੈਂ ਤਾਂ ਉੱਥੇ ਰਹਿ ਕੇ ਖੁਦ ਦੇਖ ਆਇਆ ਹਾਂ, ਉੱਥੇ ਤੁਹਾਨੂੰ ਕਲੀਨ ਸ਼ੇਵ ਸਿੱਖ (?) ਤਾਂ ਦੂਰ ਦੀ ਗੱਲ ਹੈ, ਕੋਈ ਦਾਹੜੀ ਕਤਰਨ ਵਾਲਾ ਸਿੱਖ (?) ਵੀ ਦਿਖਾਈ ਨਹੀਂ ਦੇਵੇਗਾ।"

"ਕਾਕਾ ਜੀ, ਤੁਸੀਂ ਤਾਂ ਪੰਜਾਬ ਦੇ ਵਸਨੀਕ ਹੋ, ਜੰਮੂ ਕੀ ਕਰਨ ਗਏ ਸੀ?" ਮੈਂ ਤੱਥ ਅਧਾਰਤ ਜਾਣਕਾਰੀ ਲੈਣ ਲਈ ਮੋੜਵਾਂ ਸਵਾਲ ਕੀਤਾ। ਉਸ ਨੇ ਵਿਸਥਾਰ ਸਹਿਤ ਦੱਸਿਆ "ਮੈਂ ਤੇ ਮੇਰੇ ਤਿੰਨ-ਚਾਰ ਸਾਥੀ, ਅਸੀਂ ਪੰਜਾਬ ਤੋਂ ਉੱਥੇ ਬੀ.ਐੱਡ. ਕਰਨ ਵਾਸਤੇ ਗਏ ਹੋਏ ਸਾਂ। ਜਦ ਅਸੀਂ ਉੱਥੇ ਨਵੇਂ ਨਵੇਂ ਗਏ ਤਾਂ ਸਥਾਨਕ ਸਿੱਖ ਸਾਡੇ ਵੱਲ ਨੂੰ ਇੰਜ ਹੈਰਾਨ ਹੋ ਕੇ ਦੇਖਿਆ ਕਰਨ ਜਿਵੇਂ ਅਸੀਂ ਕਿਸੇ ਹੋਰ ਹੀ ਧਰਤੀ ਤੋਂ ਆਏ ਹੋਈਏ। ਕਿਉਂਕਿ ਅਸੀਂ ਤਿੰਨਾਂ ਚੋਹਾਂ ਨੇ ਪੱਗਾਂ ਤਾਂ ਬੰਨ੍ਹੀਆਂ ਹੋਈਆਂ ਸਨ, ਪਰ ਦਾੜ੍ਹੀਆਂ ਕਤਰੀਆਂ ਹੋਈਆਂ। ਅਕਸਰ ਉਥੋਂ ਦੇ ਸਿੱਖ ਨੌਜਵਾਨ ਸਾਨੂੰ ਘੂਰ ਘੂਰ ਕੇ ਦੇਖਿਆ ਕਰਨ। ਕਿਉਂਕਿ ਉਨ੍ਹਾਂ ਵਿੱਚ ਸਾਡੇ 'ਪੰਜਾਬੀ ਸਿੱਖਾਂ' ਵਰਗਾ ਕਰੜ-ਬਰੜਾ ਜਿਹਾ ਕੋਈ ਵੀ ਨਹੀਂ ਸੀ।

ਕੁੱਝ ਦਿਨਾਂ ਬਾਅਦ ਸਾਡੇ ਨਾਲ ਇਕ ਅਜੀਬ ਘਟਨਾ ਵਾਪਰੀ। ਅਸੀਂ ਦਾਹੜੀਆਂ ਦੀ ਕਟਿੰਗ ਕਰਵਾਉਣ ਲਈ ਬਜ਼ਾਰ ਵੱਲ ਗਏ। ਉੱਥੇ ਇੱਕ ਮੁਸਲਮਾਨ ਹਜ਼ਾਮਤੀ ਦੀ ਦੁਕਾਨ ਵਿੱਚ ਜਾ ਵੜੇ। ਅਸੀਂ ਉਸ ਨੂੰ ਆਪਣਾ 'ਮਕਸਦ' ਦੱਸਿਆ। ਉਹ ਹੈਰਾਨ ਪ੍ਰੇਸ਼ਾਨ ਹੋਇਆ ਸਾਡੇ ਚਿਹਰਿਆਂ ਵੱਲ ਬਿੱਟ ਬਿੱਟ ਦੇਖਦਾ ਕਹਿੰਦਾ "ਸਿੱਖ ਕੀ ਤੇ ਹਜ਼ਾਮਤ ਕੀ?" ਮੈਂ ਤਾਂ ਅੱਜ ਤੱਕ ਕਿਸੇ ਸਿੱਖ ਦੀ ਦਾਹੜੀ ਨੂੰ ਕੈਂਚੀ ਨਹੀਂ ਲਾਈ। ਨਾ ਹੀ ਮੇਰੇ ਕੋਲ ਕਦੇ ਕੋਈ 'ਸਿੱਖ ਗਾਹਕ' ਹੀ ਆਇਆ ਹੈ। ਗੱਲ ਕੀ ਉਸ ਨੇ ਤੌਬਾ ਕਰਦਿਆਂ ਸਾਨੂੰ ਬਰੰਗ ਲਿਫਾਫੇ ਵਾਂਗ ਮੋੜ ਦਿੱਤਾ।"

'ਮੁੰਡਾ' ਪਿੰਡ ਦੇ ਮੁੰਡੇ ਮੂੰਹੋਂ ਉਸ ਦੀ ਹੱਡ-ਬੀਤੀ ਸੁਣ

**ਬਾਕੀ ਪੰਨਾ ਨੰਬਰ 24 'ਤੇ**

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਮਿੱਠੇ ਕਰੇਲੇ ❀

ਤੇਰੇ ਅੰਦਰਲੀ ਰੌਣਕ ਜੇ ਮਰ ਗਈ ਹੈ,
ਤਾਂ ਫਿਰ ਲੱਭਣੀ ਨਹੀਂ ਇਹ ਮੇਲਿਆਂ 'ਚੋਂ।
ਭਾਵੇਂ ਲੱਖ ਸ਼ਿਕਾਰ ਦਾ ਗੁਰ ਦੱਸ ਦੇ,
ਪ੍ਰਗਟ ਹੋਣਾ ਨਹੀਂ, ਸ਼ੇਰ ਨੇ ਲੇਲਿਆਂ 'ਚੋਂ।
ਦਿਲ ਹੋਵੇ, ਤੇ ਨਾਲ ਹੀ ਹੋਵੇ ਦੌਲਤ,
ਦਾਨ ਕਰੂਗਾ ਕੋਈ ਕੀ ਧੇਲਿਆਂ 'ਚੋਂ।
ਤੇਰੀ ਅਕਲ ਨੂੰ ਕੈਲਵੀ ਕੀ ਹੋਇਆ?
ਲੱਭਦਾ ਫਿਰੇਂ ਮਿਠਾਸ ਕਰੇਲਿਆਂ 'ਚੋਂ।

### ❀ ਬੁੱਧੂ ❀

ਜਿਹੜਾ ਆਪਣੀ ਬੁੱਧੀ ਨੂੰ ਵਰਤਦਾ ਏ,
ਲੋਕੀਂ ਓਸਨੂੰ ਬੁੱਧੂ ਪੁਕਾਰਦੇ ਨੇ।
ਸਾਰੀ ਜ਼ਿੰਦਗੀ ਉਹ ਜੂਆ ਖੇਡਦੇ ਨੇ,
ਦੌਲਤ ਜਿੱਤਦੇ, ਜ਼ਿੰਦਗੀ ਹਾਰਦੇ ਨੇ।
ਬਲਦੀ ਅੱਗ ਨੂੰ ਖ਼ੂਬ ਹਵਾ ਦੇਂਦੇ,
ਠੰਡੇ ਦੁੱਧ ਨੂੰ ਉਹ ਫੂਕਾਂ ਮਾਰਦੇ ਨੇ।
ਪੂਜਾ ਕਰਦੇ ਨੇ ਕੈਲਵੀ ਵਿਹਲੜਾਂ ਦੀ,
ਕਿਰਤੀ ਕਾਮਿਆਂ ਤਾਈਂ ਦੁਰਕਾਰਦੇ ਨੇ।

### ❀ ਵਿਹਲ ❀

"ਕਿਵੇਂ ਮਿਲਣ ਆਵਾਂ? ਕਿਵੇਂ ਲਿਖਾਂ ਚਿੱਠੀ?
ਮੇਰੇ ਕੋਲ ਤਾਂ ਮਰਨ ਦਾ ਵਿਹਲ ਹੈ ਨਹੀਂ।
ਕਿਸੇ ਯਾਰ ਜਾਂ ਮਿੱਤਰ ਨੂੰ ਪੁੱਛੀਏ ਜੇ,
ਆਖੂ-ਢਿੱਡ ਵੀ ਭਰਨ ਦਾ ਵਿਹਲ ਹੈ ਨਹੀਂ।
"ਰੁੜ੍ਹੀ ਜਾ ਰਹੀ ਜ਼ਿੰਦਗੀ ਲਾਸ਼ ਵਾਂਗੂੰ,
ਮੇਰੇ ਕੋਲ ਤਾਂ ਤਰਨ ਦਾ ਵਿਹਲ ਹੈ ਨਹੀਂ।
ਤੈਨੂੰ ਕੈਲਵੀ ਦੱਸਾਂ ਕੀ?
ਸੋਚਦਾ ਹਾਂ, ਘੜੀਆਂ ਦੋ ਵੀ ਠਰਨ ਦਾ ਵਿਹਲ ਹੈ ਨਹੀਂ।

### ❀ ਵੋਟ ❀

ਜਿਹੜਾ ਜੰਮਿਆ ਓਸ ਅਵੱਸ਼ ਮਰਨੈ,
ਮਿਲਣੀ ਕਿਸੇ ਨੂੰ ਨਹੀਂ ਹੈ ਛੋਟ ਯਾਰੋ !
ਭਾਵੇਂ ਕੋਈ ਅਮੀਰ ਗਰੀਬ ਭਾਵੇਂ,
ਆਉਂਣੇ ਕੰਮ ਨਾ ਰਿਸ਼ਵਤ ਦੇ ਨੋਟ ਯਾਰੋ !
ਪਾਲੇ ਕੱਕਰ ਤੋਂ ਬਚਣ ਲਈ ਚਮੀਦਾ ਏ,
ਗਰਮ ਕਪੜਾ, ਕੰਬਲ ਜਾਂ ਕੋਟ ਯਾਰੋ !
ਲੀਡਰ ਕੈਲਵੀ ਓਸੇ ਨੂੰ ਪੁੱਛਦਾ ਜੇ,
ਬਣੀ ਹੁੰਦੀ ਏ ਜਿਸਦੀ ਵੋਟ ਯਾਰੋ !

### ❀ ਗੰਗਾ/ਹੱਡੀਆਂ ❀

ਏਸ ਰਾਜ ਵਿੱਚ ਮੁਰਦੇ ਵੀ ਖਾਣ ਪੈਨਸ਼ਨ,
ਬਿਨਾ ਖੰਭਾਂ ਦੇ ਚਿੜੀਆਂ ਉੜਦੀਆਂ ਨੇ !
ਟੁੱਕਰ, ਜੀਹਨਾਂ ਨੂੰ ਨਹੀਂ ਸੀ ਨਸੀਬ ਹੁੰਦਾ,
ਖਾਂਦੇ ਉਹ ਰਿਓੜੀਆਂ ਗੁੜਦੀਆਂ ਨੇ।
ਕਿਵੇਂ ਕੈਲਵੀ ਹੜ੍ਹ ਨੂੰ ਕਰੇ ਕਾਬੂ,
ਪਾਈਆਂ ਮਿੱਟੀਆਂ ਪਲਾਂ 'ਚ ਰੁੜਦੀਆਂ ਨੇ।
ਪੈਸਾ ਜੇਬਾਂ ਵਿੱਚ ਗਿਆ ਸੋ ਗਿਆ ਯਾਰੋ,
ਗੰਗਾ ਗਈਆਂ ਕਦ ਹੱਡੀਆਂ ਮੁੜਦੀਆਂ ਨੇ।




ਪਿੰਡੋਂ ਸ਼ਹਿਰ ਨੂੰ ਚੱਲਦੀ ਪਹਿਲੀ ਬੱਸ ਦੇ ਡਰਾਈਵਰ ਦੀ ਅੱਖ ਵਿੱਚ ਮਾੜਾ ਜਿਹਾ ਨੁਕਸ ਸੀ। ਜਦ ਕਿਤੇ ਓਹਨੇ ਸਾਨੂੰ ਬੱਸ 'ਤੇ ਚੜ੍ਹਾਉਣ ਦੀ ਥਾਂ ਨੇੜੇ ਆ ਕੇ ਬੱਸ ਤੇਜ਼ ਕਰਕੇ
ਭਜਾ ਲੈਣੀ ਤਾਂ ਅਸੀਂ ਉਸ ਨੂੰ ਕਾਣਾ ਡਰਾਈਵਰ.....ਕਾਣਾ ਡਰਾਈਵਰ ਕਹਿ ਕੇ ਭੜਾਸ ਕੱਢਿਆ ਕਰਦੇ ਸਾਂ। ਸਕੂਲ ਭਾਵੇਂ ਸਾਢੇ ਸੱਤ ਵਜੇ ਲੱਗਦਾ ਸੀ, ਪਰ ਬੱਸ ਦੇ ਲਾਲਚ ਵੱਸ ਅਸੀਂ ਪਹਿਲੀ ਬੱਸ ਸਵੇਰੇ ਸਾਢੇ ਛੇ ਵਜੇ ਹੀ ਸਕੂਲ ਪਹੁੰਚ ਜਾਇਆ ਕਰਦੇ ਸਾਂ।

ਸਕੂਲ ਤੋਂ ਕਾਲਜ ਤੱਕ ਦੀ ਪੜ੍ਹਾਈ ਖਤਮ ਕਰਨ ਤੱਕ ਮੈਂ ਉਸੇ ਡਰਾਈਵਰ ਦੀ ਬੱਸ ਵਿੱਚ ਸਫ਼ਰ ਕਰਦਾ ਰਿਹਾ। ਇਹ ਵੀ ਮੌਕਾ ਮੇਲ ਹੀ ਸੀ ਕਿ ਮੈਂ ਨੌਕਰੀ ਲਈ ਇੰਟਰਵਿਊ ਦੇਣ ਵੀ ਉਸੇ ਡਰਾਈਵਰ ਦੀ ਸਾਢੇ ਛੇ ਵਜੇ ਵਾਲੀ ਪਹਿਲੀ ਬੱਸ 'ਤੇ ਹੀ ਸਵਾਰ ਹੋ ਕੇ ਚੰਡੀਗੜ੍ਹ ਪਹੁੰਚਿਆ ਸਾਂ। ਅਰਸਾ ਬੀਤ ਗਿਐ, ਹੁਣ ਕਈ ਵਾਰੀ ਸੋਚਦਾ ਹੁੰਦਾਂ ਕਿ ਮੇਰੇ ਵਰਗਿਆਂ ਨੂੰ ਅਣ-ਕਿਆਸੀਆਂ ਮੰਜ਼ਲਾਂ 'ਤੇ ਪਹੁੰਚਾਉਣ ਵਾਲੇ ਉਸ ਮੁਰਸ਼ਦ ਨੂੰ ਐਵੇਂ ਪਿੱਛ ਲੱਗੂ ਜਿਹਾ ਬਣ ਕੇ ਕਾਣਾ ਡਰਾਈਵਰ ਕਹਿਣਾ ਕਿੱਡਾ ਕੋਝਾ ਮਜ਼ਾਕ ਸੀ।

ਫੇਰ ਕੱਚਾ ਜਿਹਾ ਹੋਇਆ ਸੋਚਦਾਂ ਕਿ ਬੜੀ ਦੇਰ ਬਾਅਦ ਆਇਐ ਪੁੱਠਾ ਗੇੜਾ।

ਬਲਜੀਤ ਸਿੰਘ ਫਿਡਿਆਂਵਾਲਾ
ਸਹਿ ਸੰਪਾਦਕ, 9888515261
singhbaljit6113@yahoo.in

ਕਾਵਿਕਿਆਰੀ

# ਅੱਖਾਂ ਕਿਸੇ ਲਈ ਕਰਜੋ ਦਾਨ

*ਅਮਰੀਕ ਸਿੰਘ ਤਲਵੰਡੀ*

ਮੌਤ ਆਈ ਤਾਂ ਕੀ ਹੋ ਗਿਆ, ਦੂਜੀ ਵੇਰੀ ਵੇਖੋ ਜਹਾਨ।
ਲੋੜਵੰਦ ਦੇ ਕੰਮ ਜੇ ਆਵਣ, ਅੱਖਾਂ ਕਿਸੇ ਲਈ ਕਰਜੋ ਦਾਨ।
ਪਹਿਲੀ ਗੱਲ ਤਾਂ ਅੱਖਾਂ ਦੀ, ਚੰਗੀ ਤਰ੍ਹਾਂ ਕਰੋ ਸੰਭਾਲ।
ਚੰਗੇ ਮਾਹਰ ਡਾਕਟਰਾਂ ਨੂੰ, ਚੈੱਕ ਕਰਾਓ ਛਿਮਾਹੀ ਸਾਲ।
ਜਦੋਂ ਬੀਮਾਰੀ ਵੱਧ ਹੈ ਜਾਂਦੀ, ਫਿਰ ਹੁੰਦੇ ਹੋ ਪਰੇਸ਼ਾਨ।
ਲੋੜਵੰਦ ਦੇ ਕੰਮ ਜੇ ਆਵਣ..........।
ਨਜ਼ਰ ਕਿਵੇਂ ਵਧਾਉਣੀ ਹੈ, ਇੱਕ ਥਾਂ ਜਾਂ ਟਕਾਉਣੀ ਹੈ।
ਕਿਹੜੀ ਦਵਾਈ ਪਾਉਣੀ ਹੈ, ਐਨਕ ਜਾਂ ਫਿਰ ਲਾਉਣੀ ਹੈ।
ਨੀਮ ਹਕੀਮ ਤੋਂ ਬਚਕੇ ਤੁਸੀਂ, ਮਾਹਰਾਂ ਕੋਲੋਂ ਲਓ ਗਿਆਨ।
ਲੋੜਵੰਦ ਦੇ ਕੰਮ ਜੇ ਆਵਣ ...........।
ਅਕਸਰ ਸਿਆਣੇ ਲੋਕੀਂ ਕਹਿੰਦੇ, ਸਰੀਰੋਂ ਜਿਸਦਾ ਧਿਆਨ ਗਿਆ।
ਦੰਦ ਗਏ ਸੁਆਦ ਗਿਆ। ਅੱਖਾਂ ਗਈਆਂ ਜਹਾਨ ਗਿਆ।
ਸਾਰੇ ਅੰਗ ਨਰੋਏ ਰਹਿਣ, ਆਪੇ ਰਹਿੰਦੀ ਸੌਖੀ ਜਾਨ।
ਲੋੜਵੰਦ ਦੇ ਕੰਮ ਜੇ ਆਵਣ ...........।
ਰੱਬ ਨਾ ਕਰੇ, ਹੋ ਜਾਵੇ ਜੇ, ਕਦੇ ਅਚਾਨਕ ਤੁਹਾਡੀ ਮੌਤ।
ਕਿਸੇ ਲਾਚਾਰ ਲੋੜਵੰਦ ਦੇ, ਅੱਖਾਂ ਦੀ ਬਣ ਜਾਵੇ ਜੋਤ।
ਇੱਕ ਵੇਰੀ ਜੇ ਖੁਸ ਗਿਆ, ਕੇਰਾਂ ਵੇਖੋ ਫਿਰ ਜਹਾਨ।
ਲੋੜਵੰਦ ਦੇ ਕੰਮ ਜੇ ਆਵਣ ...........।
ਜੇ ਨਾ ਅੱਖਾਂ ਦਾਨ ਕਰਾਂਗੇ, ਇਹਨਾਂ ਸੜਕੇ ਹੋਣਾ ਸੁਆਹ।
ਤੁਹਾਨੂੰ ਤਾਂ ਕੋਈ ਲਾਭ ਨ੍ਹੀਂ ਹੋਣਾ, ਹੋਰ ਦੇ ਵੀ ਰਹਿਣੇ ਅਧੂਰੇ ਚਾਅ।
ਜਿਉਂਦੇ ਜੀਅ ਜੇ ਕਰ ਨਹੀਂ ਸਕੇ, ਮਰਕੇ ਕਰਜੋ ਕੰਮ ਮਹਾਨ।
ਲੋੜਵੰਦ ਦੇ ਕੰਮ ਜੇ ਆਵਣ ...........।
ਬਹੁਤੀ ਅੱਖ ਖਰਾਬ ਜੇ ਹੋਜੇ, ਡਾਕਟਰ ਦੱਸੋ ਕਿਵੇਂ ਬਚਾਊ।
ਸੁਆਹ ਬਣਨ ਤੋਂ ਪਿੱਛੋਂ ਵਾਲੀ, ਦੱਸੋ ਤੁਹਾਡੇ ਕੰਮ ਕਿਵੇਂ ਆਊ।
ਅੰਧ ਵਿਸ਼ਵਾਸ਼ ਦਿਮਾਗੋਂ ਕੱਢਕੇ, ਭਰਲੋ ਤੁਸੀਂ ਨਵਾਂ ਗਿਆਨ।
ਲੋੜਵੰਦ ਦੇ ਕੰਮ ਜੇ ਆਵਣ ...........।
ਉੱਚੀ ਸੁੱਚੀ ਸੋਚ ਰੱਖਕੇ, ਅੱਜ ਹੀ ਫਾਰਮ ਭਰਾ ਦੇਵੋ।
ਕਾਲੀ ਬੋਲੀ ਰਾਤ ਕਿਸੇ ਦੀ, ਬਣਕੇ ਚੰਦ ਚਮਕਾਅ ਦੇਵੋ।
ਤਨ ਮਨ ਧਨ ਨਾਲ ਸੇਵਾ ਕਰੋ, ਗੁਰੂਆਂ ਪੀਰਾਂ ਦਾ ਫੁਰਮਾਨ।
ਲੋੜਵੰਦ ਦੇ ਕੰਮ ਜੇ ਆਵਣ ...........।
ਕੇਰਾਂ ਅੱਖਾਂ ਮੀਚ ਕੇ ਵੇਖੋ, ਦੁਨੀਆਂ ਕਿਵੇਂ ਹਨੇਰ ਹੈ ਹੁੰਦੀ।
ਤੁਹਾਡੀ ਵਧੀਆ ਸੋਚ ਦੇ ਨਾਲ, ਕਿਸੇ ਦੀ ਦੁਨੀਆਂ 'ਚ ਸਵੇਰ ਹੈ ਹੁੰਦੀ।
ਮੁਥਾਜ ਦੀ ਕੱਟੀ ਜਾਊ ਮਥਾਜੀ, ਚੰਗਾ ਹੋਜੂਗਾ ਗੁਜ਼ਰਾਨ।
ਲੋੜਵੰਦ ਦੇ ਕੰਮ ਜੇ ਆਵਣ ...........।
ਜੀਹਦੇ ਉਪਰ ਗੁਣ ਕਰੋਗੇ, ਉਹ ਗੁਣ ਤੁਹਾਡੇ ਗਾਵੇਗਾ।
ਤੁਹਾਡੇ ਸਾਰੇ ਪਰਿਵਾਰ ਦੀ, ਸਦਾ ਹੀ ਸੁੱਖ ਮਨਾਵੇਗਾ।
ਉੱਚੇ, ਸੁੱਚੇ ਕੰਮਾਂ ਦੇ ਨਾਲ, ਉੱਚਾ ਬਣਦਾ ਹੈ ਖ਼ਾਨਦਾਨ।
ਲੋੜਵੰਦ ਦੇ ਕੰਮ ਜੇ ਆਵਣ ...........।
"ਅਮਰੀਕ ਤਲਵੰਡੀ" ਵਾਲੇ ਦੀ, ਗੱਲ ਜਿਹੜਾ ਵੀ ਮੰਨਜੂਗਾ।
ਵਾਰ-ਵਾਰ ਨਾ ਮਿਲਣਾ ਜੀਵਨ, ਜਨਮ ਸਫ਼ਲਾ ਕਰਜੂਗਾ।
ਆਮ ਆਦਮੀ ਤੋਂ ਝੱਟ ਬਣਜੂ, ਬਹੁਤ ਹੀ ਵੱਡਾ ਉਹ ਇਨਸਾਨ।
ਲੋੜਵੰਦ ਦੇ ਕੰਮ ਜੇ ਆਵਣ ਅੱਖਾਂ ਕਿਸੇ ਲਈ ਕਰਜੋ ਦਾਨ!

*94635-42896*

—————0—————

ਪੰਨਾ 40 ਦਾ ਬਾਕੀ

ਤਰ੍ਹਾਂ ਦਾ ਵਾਹ ਵਾਸਤਾ ਨਾਂਹ ਪਵਾਈਂ,ਇਨ੍ਹਾਂ ਦੀਆਂ ਕੋਝੀਆਂ ਚਾਲਾਂ ਦਾ ਪਰਦਾ ਜਗ ਜਾਹਰ ਕਰਨਾ,ਇਨ੍ਹਾਂ ਦੀਆਂ ਸਾਜਿਸ਼ਾਂ ਕਾਮਯਾਬ ਨਾ ਹੋਣ ਦੇਣਾ................ ਸੱਚੇ ਪਾਤਿਸ਼ਾਹ 'ਦਾਵਾ ਅਗਨਿ ਬਹੁਤ ਤ੍ਰਿਨਿ ਜਾਲੇ ਕੋਈ ਹਰਿਆ ਬੂਟਿ ਰਹਿਓ ਰੀ" ਦੇ ਮਹਾਂ ਵਾਕ ਅਨੁੰਸਾਰ, ਏਨੀਆਂ ਦੁਸ਼ਵਾਰੀਆਂ ਹੁੰਦਿਆਂ ਹੋਇਆਂ ਵੀ ਜਿਹੜੇ ਗੁਰਮੁਖ ਪਿਆਰੇ ਗੁਰਬਾਣੀ ਤੇ ਗੁਰਮਤਿ ਦਾ ਪ੍ਰਚਾਰ 'ਤਨ''ਮਨ''ਧਨ' ਨਾਲ ਸੱਚੇ ਦਿਲੋਂ ਕਰਦੇ ਹਨ ਉਨ੍ਹਾਂ ਗੁਰਮੁਖਾਂ ਦੇ ਸਿਰ ਤੇ ਅਪਣੀਆਂ ਬਖਸ਼ਿਸ਼ਾਂ ਦਾ ਮੇਹਰ ਭਰਿਆ ਹੱਥ ਰਖਣਾ ਹੇ ਸਤਿਗੁਰੂ ਉਨ੍ਹਾਂ ਨੂੰ ਉਤਸ਼ਾਹ ਤੇ ਚਾਅ ਬਖਸ਼ਣਾ। ਪੰਥ ਦੀ ਹਮੇਸ਼ਾ ਚੜ੍ਹਦੀ ਕਲਾ ਰਖਣਾ ਗੁਰੂ ਪੰਥ ਦੇ ਦਾਸਾਂ ਦੀ ਅਰਦਾਸ ਪ੍ਰਵਾਨ ਕਰਨਾ ਜੀ।

**''ਵਾਹਿ ਗੁਰੂ ਜੀ ਕਾ ਖਾਲਸਾ,**
**ਵਾਹਿ ਗੁਰੂ ਜੀ ਕੀ ਫਤਹਿ''॥**

94662-66708,97287-43287,

# ਵਿਅੰਗ

ਸ੍ਰ; ਸੁਰਿੰਦਰ ਸਿੰਘ 'ਖਾਲਸਾ'

ੴ ਸਤਿ ਗੁਰਪ੍ਰਸਾਦਿ ॥
ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥
ਸ੍ਰੀ ਅਕਾਲ ਪੁਰਖੁ ਜੀ ਸਹਾਇ॥

ਪ੍ਰਿਥਮੈ ਅਕਾਲ ਪੁਰਖੁ ਸਿਮਰਕੈ, ਪੰਥ ਦੀ ਹਾਲਤ ਵੱਲ ਧਰੋ ਜੀ ਧਿਆਨ। ਅੱਜ ਕੀ ਹੈ ਹਾਲਤ ਕੌਮ ਦੀ ਕਿਥੇ ਗਈ ਪੁਰਾਣੀ ਸ਼ਾਨ। ਸਾਡੇ ਆਗੂਆਂ ਜੋ ਜੋ ਕੀਤੀਆਂ ਆਉ ਸੁਣ ਲਉ ਲਾਕੇ ਧਿਆਨ। ਸਾਨੂੰ ਅਪਣਿਆਂ ਹੀ ਡੋਬਿਆ ਕਿਉਂ ਸੁਣਕੇ ਹੁੰਦੇ ਹੈਰਾਨ। ਜਿਨ੍ਹਾਂ ਬੇੜਾ ਰੋੜ੍ਹਿਆ ਕੌਮ ਦਾ, ਕੁਝ ਲਗਾ ਹਾਂ ਕਰਨ ਬਿਆਨ। ਮੇਰੇ ਨਾਲ ਹੁੰਗਾਰਾ ਭਰ ਦਿਉ ਪਈਏ ਲਾਹਣਤਾਂ ਇਨ੍ਹਾਂ ਸਭ ਨੂੰ। ਸਾਰੇ ਰਲਕੇ ਆਖੋ ਜੀ ਦੁਰ ਫਿੱਟੇ ਮੂੰਹ......ਬੋਲੋ ਜੀ ਦੁਰ ਫਿੱਟੇ ਮੂੰਹ...॥

ਜਿਹੜੇ ਜੱਥੇਦਾਰਾਂ ਨੇ ਗੁਰਮਤਿ-'ਗੁਰਬਾਣੀ' ਨੂੰ ਪਿੱਠ ਦੇ ਕੇ ਮਨ ਮਰਜ਼ੀ ਦੇ ਹੁਕਮਨਾਮੇ ਜ਼ਾਰੀ ਕੀਤੇ, ਗੁਰਮੁਖ ਵਿਦਵਾਨਾਂ ਤੇ ਸਿੱਖ ਚਿੰਤਕਾਂ ਨੂੰ ਪੰਥ ਚੋਂ ਛੇਕਿਆ, ਪੰਥ ਦੋਖੀਆਂ ਦੀ ਪਿੱਠ ਠੋਕੀ, ਮਨਮੱਤੀਆਂ ਦਾ ਪੱਖ ਪੂਰਿਆ, ਆਈਆਂ ਸ਼ਿਕਾਇਤਾਂ ਦਾ ਗੁਰਬਾਣੀ ਦੇ ਆਸ਼ੇ ਅਨੁਸਾਰ ਨਿਪਟਾਰਾ ਨਾਂਹ ਕੀਤਾ, ਪੈਸੇ ਤੇ ਗੱਦੀਆਂ ਦੇ ਲਾਲਚ ਵਿਚ ਆਕੇ ਪੰਥ ਦਾ ਨੁਕਸਾਨ ਕੀਤਾ, ਕਿਸੇ ਪੰਥ ਵਿਰੋਧੀ ਇਜੈਂਸੀ ਦੇ ਹੱਥ ਠੋਕੇ ਬਣੇ, ਉਨ੍ਹਾਂ ਬੁਜ਼ਦਿਲ ਤੇ ਲਾਲਚੀ ਜੱਥੇਦਾਰਾਂ ਨੂੰ ਸਾਰੇ ਰਲਕੇ ਆਖੋ ਜੀ ਦੁਰ ਫਿੱਟੇ ਮੂੰਹ ... ਬੋਲੋ ਜੀ ਦੁਰ ਫਿਟੇ ਮੂੰਹ...॥

ਜਿਨ੍ਹਾਂ ਨੇ 'ਸ੍ਰੀ ਅਕਾਲਤੰਖਤ' ਦੇ ਬਰਾਬਰ ਹੋਰ ਤਖਤ ਥਾਪੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੁੱਲ ਹੋਰ ਗ੍ਰੰਥ ਰਖੇ, ਪੰਥ 'ਚ ਵੰਡੀਆਂ ਪਵਾਈਆਂ, 'ਇਕ ਪੰਥ' 'ਇਕ ਗ੍ਰੰਥ' 'ਇਕ ਅਕਾਲ' ਦੇ ਸਿਧਾਂਤ ਨੂੰ ਖੋਰਾ ਲਾਇਆ ਕੌਮੀ ਇਤਿਹਾਸ ਦੀ ਭੰਨ ਤੋੜ ਕੀਤੀ, ਜਿਨ੍ਹਾਂ ਗੁਰਦੁਆਰਿਆਂ ਦੇ ਪ੍ਰਬੰਧ 'ਚ ਮਨ ਆਈਆਂ ਕੀਤੀਆਂ, ਗੁਰਦੁਆਰਿਆਂ ਦਾ ਪੈਸਾ ਖਾਧਾ, ਗੋਲਕਾਂ ਦੇ ਪੈਸੇ ਦੀ ਦੁਰਵਰਤੋਂ ਕੀਤੀ, ਕਾਰਸੇਵਾ ਦੇ ਨਾਮ ਤੇ ਵਿਰਾਸਤੀ ਨਿਸ਼ਾਨੀਆਂ ਮਿਟਾਈਆਂ, ਬਿਰਧ ਸਰੂਪ ਆਖ ਕੇ ਦੁਰਲੱਭ 'ਗ੍ਰੰਥ' ਤੇ ਪੋਥੀਆਂ ਸਾੜੀਆਂ, ਉਨ੍ਹਾਂ ਸਾਜਿਸ਼ੀ ਲੋਕਾਂ ਨੂੰ ਸਾਰੇ ਰਲਕੇ ਆਖੋ ਜੀ ਦੁਰ ਫਿੱਟੇ ਮੂੰਹ... ਬੋਲੋ ਜੀ ਦੁਰ ਫਿੱਟੇ ਮੂੰਹ......॥

ਜਿਹੜੇ ਲੋਕ 'ਗੁਰਬਾਣੀ' ਨੂੰ ਛੱਡਕੇ ਕੱਚੀ ਬਾਣੀ ਦਾ ਕੀਰਤਨ ਤੇ ਪਾਠ ਕਰਦੇ, ਬਚਿਤ੍ਰਨਾਟਕ ਜਿਹੇ ਗੰਦੇ ਤੇ ਅਸ਼ਲੀਲ ਗ੍ਰੰਥ ਦਾ ਗੁਰਦੁਆਰਿਆਂ ਤੇ ਡੇਰਿਆਂ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੁੱਲ ਪ੍ਰਕਾਸ਼ ਕਰਦੇ,ਪੰਥਕ ਰਹਿਤ ਮਰਿਯਾਦਾ ਦੇ ਬਰਾਬਰ ਅਪਣੀ ਅਡੱਰੀ ਮਰਿਯਾਦਾ ਚਲਾਈ, ਅਲੱਗ ਡੇਰੇ ਬਣਾਕੇ ਗੱਦੀਆਂ ਲਗਾਈਆਂ, ਗੁਰ ਇਤਿਹਾਸ ਛੱਡਕੇ, ਡੇਰਿਆਂ ਦੇ ਮੁਖੀਆਂ ਦੇ ਦਿਹਾੜੇ ਮਨਉਂਦੇ, ਗਿਣਤੀ ਮਿਣਤੀ ਤੇ ਤਰ੍ਹਾਂ-ਤਰ੍ਹਾਂ ਦੇ ਪਾਠਾਂ ਦੇ ਚਕੱਰਾਂ 'ਚ ਫਸਾਂਉਂਦੇ,ਸੰਗਤਾਂ ਤੋਂ ਮੱਥੇ ਟਿਕਾਉਂਦੇ ਊਚ-ਨੀਚ ਤੇ ਜਾਤਿ-ਪਾਤਿ ਦਾ ਵਿਤਕਰਾ ਕਰਦੇ, ਉਨ੍ਹਾਂ ਨੀਚ ਬਿਰਤੀ ਵਾਲੇ ਲੋਕਾਂ ਨੂੰ, ਸਾਰੇ ਰਲਕੇ ਆਖੋ ਜੀ ਦੁੱਰ ਫਿੱਟੇ ਮੂੰਹ....ਬੋਲੋ ਜੀ ਦੁਰ ਫਿੱਟੇ ਮੂੰਹ......॥

ਜਿਹੜੇ ਸਿੱਖ ਲੀਡਰਾਂ ਨੇ ਅਪਣੀ ਚੌਧਰ ਦੇ ਨਸ਼ੇ ਤੇ ਕੁਰਸੀ ਦੇ ਲਾਲਚ ਵੱਸ ਕੌਮ ਨਾਲ ਧ੍ਰੋਹ ਕਮਾਇਆ, ਨੌਜਵਾਨੀ ਦਾ ਘਾਣ ਕਰਵਇਆ, ਬੇਕਸੂਰ ਲੋਕਾਂ ਤੇ ਤਸ਼ੱਦਦ ਕਰਵਾਕੇ ਮਰਵਾਇਆ, ਬੀਬੀਆਂ ਦੀ ਪੱਤ ਰੋਲੀ , ਸਿੱਖ ਮਸਲਿਆਂ ਨੂੰ ਉਲਝਾਇਆ, ਕੌਮ ਦੀ ਕਿਸਮੱਤ ਦੇ ਸੌਦੇ ਕੀਤੇ, ਕੌਮ ਨੂੰ ਗੈਰਾਂ ਹੱਥ ਵੇਚਿਆ, ਦੂਰ ਅੰਦੇਸ਼ੀ ਨਾ ਵਰਤੀ, ਅਪਣੇ ਸਵਾਰਥ ਖਾਤਰ ਮੌਕਾਪ੍ਰਸਤ ਬਣੇ, ਉਨ੍ਹਾਂ ਬੇ-ਗੈਰਤ ਅਤੇ ਸਵਾਰਥੀ ਲੀਡਰਾਂ ਨੂੰ ਸਾਰੇ ਰਲਕੇ ਆਖੋ ਜੀ ਦੁਰ ਫਿੱਟੇ ਮੂੰਹ........ਬੋਲੋ ਜੀ ਦੁਰ ਫਿੱਟੇ ਮੂੰਹ........॥

ਜਿਹੜੇ ਸਿੱਖ 'ਮੜ੍ਹੀਆਂ-ਮਸਾਣਾਂ' ਪੂਜਦੇ ਖਾਨਗਾਹਾਂ ਤੇ ਜਾਂਦੇ,ਸ਼ਹੀਦਾਂ ਦੇ ਚਿਰਾਗ ਲਗਾਉਂਦੇ, ਵਡਭਾਗੇ ਦੀਆਂ ਚੌਂਕੀਆਂ ਭਰਦੇ, ਧਾਗੇ ਤਵੀਤ ਕਰਦੇ ਕਰਵਾਉਂਦੇ, ਪੁੱਛਾਂ ਪਵਾਉਂਦੇ, ਪੀਰਾਂ ਦੇ ਰੋਟ ਸੁਖਦੇ,ਗੁਗੇ ਨੂੰ ਸੇਵੀਆਂ ਚੜ੍ਹਾਉਂਦੇ,ਵਰਤ ਰੱਖਦੇ,ਸਰਾਧ ਖਾਂਦੇ ਖਵਾਉਂਦੇ,ਮਨਮਤੀਆਂ ਦੇ ਡੇਰਿਆਂ ਤੇ ਜਾਂਦੇ ਥਾਂ-ਥਾਂ ਨੱਕ ਰੱਗੜਦੇ, ਜਿਹੜੇ ਭੇਖੀ ਸਿੱਖਾਂ ਨੇ ਸਿੱਖ ਪੰਥ ਨੂੰ ਬਦਨਾਮ ਕੀਤਾ, ਉਨ੍ਹਾਂ ਭੇਖੀ ਤੇ ਭੁੱਲੜ ਸਿੱਖਾਂ ਨੂੰ ਸਾਰੇ ਰਲਕੇ ਆਖੋ ਜੀ ਦੁਰ ਫਿੱਟੇ ਮੂੰਹ......ਬੋਲੋ ਜੀ ਦੁਰ ਫਿੱਟੇ ਮੂੰਹ........॥

ਹੇ ਨਿਮਾਣਿਆਂ ਦੇ ਮਾਨ ਨਿਤਾਣਿਆਂ ਦੇ ਤਾਨ ਅਕਾਲ ਪੁਰਖ ਆਪ ਜੀ ਦੇ ਹਜ਼ੂਰ ਅਰਦਾਸ ਬੇਨਤੀ ਹੈ ਜਿਹੜੇ ਮਨਮਤੀ ਤੇ ਮਨਮੁਖਾਂ ਦਾ ਏਥੇ ਜਿਕਰ ਕੀਤਾ ਗਿਆ ਹੈ ਉਨ੍ਹਾਂ ਲੋਕਾਂ ਦੇ ਦਰਸ਼ਨ ਤੋਂ ਬਚਾਈਂ ਉਨ੍ਹਾਂ ਨਾਲ ਕਿਸੇ ਵੀ

ਬਾਕੀ ਪੰਨਾ ਨੰਬਰ 39 'ਤੇ

# ਗਰੀਬਾਂ ਦਾ ਮਸੀਹਾ: ਸ: ਹਰਚੰਦ ਸਿੰਘ ਯੂ.ਕੇ.

*ਅਮਰੀਕ ਸਿੰਘ ਸ਼ੇਰ ਖਾਂ*

ਬੇਸ਼ੱਕ ਅਜੋਕੇ ਕਲਯੁਗੀ ਦੌਰ 'ਚ ਐਸੇ ਮਨੁੱਖਾਂ ਦੀ ਘਾਟ ਨਹੀਂ ਜਿਹੜੇ ਪੰਜਾਹ ਰੁਪਏ ਦਾ ਦਾਨ ਕਰਕੇ ਪੰਜਾਹ ਵਾਰ ਆਪਣੀ ਖੁਸ਼ਾਮਦ ਸੁਨਣ 'ਚ ਯਕੀਨ ਰੱਖਦੇ ਨੇ। ਪਰ ਵਿਰਲੇ-ਟਾਂਵੇ ਮਨੁੱਖ ਅੱਜ ਵੀ ਐਸੇ ਨੇ ਜਿਹੜੇ ਇਹਨਾਂ ਫੋਕੀਆਂ ਖੁਸ਼ਾਮਦਾਂ ਤੋਂ ਦੂਰ 'ਸੇਵਾ ਕਰਤ ਹੋਇ ਨਿਹਕਾਮੀ' ਨੂੰ ਆਪਣਾ ਆਦਰਸ਼ ਮੰਨ ਕੇ ਸੜਦੀ-ਬਲਦੀ ਲੋਕਾਈ ਲਈ ਆਪਣਾ ਜੀਵਨ ਸਮਰਪਿਤ ਕਰੀ ਬੈਠੇ ਨੇ।

ਐਸੇ ਈ ਗੁਰਮੁਖੀ ਜਿਊੜਿਆਂ ਚੋਂ ਇੱਕ ਸ਼ਖਸੀਅਤ ਦਾ ਨਾਂ ਹੈ: ਸ: ਹਰਚੰਦ ਸਿੰਘ ਯੂ.ਕੇ।

ਮੈਂ ਜਦ ਵੀ ਕਦੇ ਏਸ ਨਿਰਮਲ ਸ਼ਖਸੀਅਤ ਨੂੰ ਮਿਲਿਆਂ ਤਾਂ ਮਨ ਨੂੰ ਇੱਕ ਸਕੂਨ ਮਿਲਿਐ ਕਿ ਚਲੋ ਕੋਈ ਤਾਂ ਹੈ ਜੋ 'ਗਰੀਬ ਦਾ ਮੂੰਹ, ਗੁਰੂ ਦੀ ਗੋਲਕ' ਦੇ ਆਸ਼ੇ ਮੁਤਾਬਕ ਆਪਣੀ ਧੁਨ 'ਚ ਸਵਾਰ ਨਿਆਸਰਿਆਂ ਲਈ ਆਸਰਾ ਤੇ ਬੇਘਰਿਆਂ ਲਈ ਘਰ ਬਨਾਉਣ ਦੇ ਰਾਹ ਤੁਰਿਆ ਹੋਇਐ। ਉਹਨਾਂ ਦੀ ਏਸ ਨਿਰਸੁਆਰਥ ਭਾਵਨਾ ਨੂੰ ਤੱਕ ਕੇ ਮੈਂ ਅਕਸਰ ਰਸ-ਵਿਭੋਰ ਹੋ ਜਾਨਾਂ। ਕਾਸ਼! ਕੌਮ ਨੂੰ ਇੱਕ ਨਹੀਂ,ਹਜ਼ਾਰਾਂ ਹਰਚੰਦ ਸਿਹੁੰ ਮਿਲ ਜਾਣ। ਜਿਹੜੇ ਗੁਰੁ-ਆਸ਼ਿਆਂ ਨੂੰ ਸਹੀ ਅਰਥਾਂ ਚ ਜਨ-ਜਨ ਤੱਕ ਪਹੁੰਚਾਣ ਦਾ ਸਬੱਬ ਬਣ ਸਕਣ।

ਸ: ਹਰਚੰਦ ਸਿਹੁੰ ਨਾਲ ਮੇਰੀ ਪਹਿਲੀ ਮਿਲਣੀ ਮਹਿਜ਼ ਇਤਫਾਕ ਸੀ। ਉਹ ਆਪਣੇ ਡਰਾਈਵਰ ਸਮੇਤ ਸੜਕੋਂ ਗੁਜ਼ਰਦੇ ਅਚਾਨਕ ਸਾਡੇ ਵਿਦਿਆਲਿਆ 'ਚ ਆ ਪਧਾਰੇ। ਸ਼ਾਇਦ ਪੇਂਡੂ ਇਲਾਕੇ 'ਚ ਸੁੰਨਸਾਨ ਜਗ੍ਹਾ ਬਣੇ ਸਾਡੇ ਕੇਂਦਰੀ ਵਿਦਿਆਲੇ ਦੀ ਸ਼ਾਨਦਾਰ ਦਿੱਖ ਨੇ ਉਹਨਾਂ ਨੂੰ ਆਪਣੇ ਵੱਲ ਆਕਰਸ਼ਿਤ ਕਰ ਲਿਆ ਸੀ।

ਵਿਦਿਆਲਿਆ ਦੇ ਗੇਟ ਤੇ ਤਾਇਨਾਤ ਗੇਟ-ਮੈਨ ਨੇ ਦੱਸਿਆ ਕਿ ਕੋਈ ਐਨ.ਆਰ .ਆਈ ਸਾਡੇ ਵਿਦਿਆਲਿਆ ਨੂੰ ਦੇਖਣਾ ਚਾਹੁੰਦੈ। ਮੈਂ ਤੇ ਪ੍ਰਿੰਸੀਪਲ ਸਾਹਬ ਨੇ ਬੜੀ ਖੁਸ਼ੀ ਨਾਲ ਸਾਰੇ ਵਿਦਿਆਲਿਆ ਦੇ ਹੋਸਟਲ, ਮੈੱਸ, ਕੰਪਿਊਟਰ ਲੈਬ ਤੇ ਹੋਰ ਵੇਖਣਯੋਗ ਥਾਵਾਂ ਦਿਖਾਈਆਂ। ਨਾਲ ਈ ਅਸੀਂ ਦੱਸ ਰਹੇ ਸਾਂ ਕਿ ਇਹ ਭਾਰਤ ਸਰਕਾਰ ਦਾ ਜ਼ਿਲ੍ਹੇ ਦਾ ਇੱਕੋ-ਇੱਕ ਅਦਾਰਾ ਏ ਜਿੱਥੇ ਵਿਦਿਆਰਥੀਆਂ ਨੂੰ ਪਾਰਦਰਸ਼ੀ ਤਰੀਕੇ ਨਾਲ ਚੁਣੇ ਜਾਣ ਤੋਂ ਬਾਦ ਗੁਣਾਤਮਿਕ ਵਿਦਿਆ ਤੋਂ ਇਲਾਵਾ ਵਰਤੋਂ ਦੀ ਹਰ ਚੀਜ਼ ਬਿਲਕੁੱਲ ਮੁਫਤ ਦਿੱਤੀ ਜਾਂਦੀ ਹੈ।

ਸਰਦਾਰ ਜੀ ਇਹਨਾਂ ਸਾਰੀਆਂ ਗੱਲਾਂ ਨੂੰ ਬੜੇ ਗਹੁ ਨਾਲ ਸੁਣ ਰਹੇ ਸਨ। ਬੜੇ ਸਹਿਜ ਨਾਲ ਕਹਿਣ ਲੱਗੇ, " ਜੇ ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਦੱਸੋ। "

ਮੈਂ ਸਹਿਜ-ਸੁਭਾਵਿਕ ਕਹਿ ਗਿਆ " ਦੇਖੋ ਜੀ! ਸਰਕਾਰ ਨੇ ਤੀਹ-ਪੈਂਤੀ ਲੱਖ ਖਰਚ ਕੇ ਪਾਣੀ ਦੀ ਟੈਂਕੀ ਤਾਂ ਬਣਵਾ ਦਿੱਤੀ ਏ ਪਰ ਜੇ ਵਿਦਿਆਰਥੀ ਠੰਡਾ ਪਾਣੀ ਪੀਣਾ ਚਾਹੁਣ ਤਾਂ ਇਹ ਇੰਤਜ਼ਾਮ ਉਹਨਾਂ ਨੂੰ ਖੁਦ ਕਰਨਾ ਪਵੇਗਾ। "

ਸਰਦਾਰ ਜੀ ਬੜੇ ਖੁਸ਼ ਹੋਏ। ਕਹਿਣ ਲੱਗੇ, "ਕੋਈ ਨ੍ਹੀਂ, ਵਿਦਿਆਰਥੀਆਂ ਨੂੰ ਠੰਢਾ ਪਾਣੀ ਪਿਆਉਣ ਦਾ ਬੀੜਾ ਆਪਾਂ ਚੁੱਕਿਆ ਹੋਇਐ। ਮੈਂ ਏਸ ਗਰਮੀ ਦੇ ਸੀਜ਼ਨ ਚ ਘੱਟੋ-ਘੱਟ ਸੱਤ-ਅੱਠ ਸਰਕਾਰੀ ਸਕੂਲਾਂ 'ਚ ਵਾਟਰ-ਕੂਲਰ ਲਵਾਉਣ ਦੀ ਸਕੀਮ ਬਣਾਈ ਬੈਠਾਂ। ਕੁਝ ਸਕੂਲਾਂ ਚ ਇਹ ਸੇਵਾ ਹੋ ਵੀ ਚੁੱਕੀ ਏ। ਚਲੋ ਤੁਹਾਡਾ ਵੀ ਨੰਬਰ ਪਾ ਦਿੰਨੇ ਆਂ। "

ਪਹਿਲੇ-ਪਹਿਲ ਤਾਂ ਮੈਨੂੰ ਇਹ ਹਵਾਈ-ਫਾਇਰ ਈ ਲੱਗਿਆ। ਪਰ ਅਗਲੇ ਈ ਦਿਨ ੨੦੦ ਲੀਟਰ ਦਾ ਨਵਾਂ-ਨਕੋਰ ਵਾਟਰ-ਕੂਲਰ ਸਾਡੇ ਵਿਦਿਆਲਿਆ ਦੇ ਵਿਹੜੇ ਹਾਜ਼ਰ ਹੋ ਗਿਆ। ਅਸੀਂ ਹੈਰਾਨ ਵੀ ਸੀ ਤੇ ਡਾਢੇ ਖੁਸ਼ ਵੀ। ਪਿਛਲੇ ਚਾਰਾਂ ਸਾਲਾਂ ਤੋਂ ਸਾਡੇ ਵਿਦਿਆਰਥੀ ਠੰਢਾ ਪਾਣੀ ਪੀਂਦੇ ਸ: ਹਰਚੰਦ ਸਿਹੁੰ ਦੇ ਆਰ-ਪਰਿਵਾਰ ਨੂੰ ਅਸੀਸਾਂ ਦੇ ਰਹੇ ਨੇ।

ਏਸ ਪਲੇਠੀ ਸਾਂਝ ਤੋਂ ਬਾਦ ਵਿਚਾਰਾਂ ਦੀ ਸਾਂਝ ਸਦਕਾ ਮੇਰਾ ਤੇ ਸਰਦਾਰ ਜੀ ਦਾ ਮੇਲ-ਮਿਲਾਪ ਨਿਰੰਤਰ ਵਧਦਾ ਗਿਆ।

ਉਹਨਾਂ ਦੁਆਰਾ ਕੀਤੇ ਜਾਂਦੇ ਸੇਵਾ-ਕਾਰਜਾਂ ਨੂੰ ਮੈਂ ਗਹੁ ਨਾਲ ਵਾਚਣਾ ਸ਼ੁਰੂ ਕੀਤਾ। ਮੈਂ ਹੈਰਾਨ ਰਹਿ ਗਿਆ ਕਿ ਉਹਨਾਂ ਦਾ ਸੇਵਾ-ਖੇਤਰ 'ਖੰਡਿਆਂ' ਵਾਲੇ ਨੌਜਵਾਨਾਂ ( ਜਮਾਂਦਰੂ ਈ ਬੁੱਲ੍ਹ ਦਾ ਕੱਟੇ ਹੋਣਾ ਤੇ ਦੰਦਾਂ ਦਾ ਬੜੀ ਬਦਸੂਰਤੀ ਨਾਲ ਬਾਹਰ ਨੂੰ ਨਿਕਲੇ ਹੋਣਾ) ਤੋਂ ਲੈ ਕੇ ਸਦਾ ਲਈ ਨਿਗਾਹ ਦੀ ਰੌਸ਼ਨੀ ਤੋਂ ਮਹਿਰੂਮ ਹੋ ਚੁੱਕੇ ਲੋਕਾਂ ਤੱਕ ਫੈਲਿਆ ਹੋਇਆ ਹੈ। ਇਸ ਤੋਂ ਇਲਾਵਾ ਬੇਘਰੇ 'ਗੱਡੀਆਂ ਵਾਲਿਆਂ' ਨੂੰ ਪੱਕੇ

ਘਰ ਬਣਾ ਕੇ ਦੇਣੇ ਵੀ ਉਹਨਾਂ ਦੇ ਸੇਵਾ-ਕਾਰਜਾਂ ਚ ਸ਼ੁਮਾਰ ਏ। ਉਪਰੋਕਤ ਕਾਰਜਾਂ ਤੋਂ ਇਲਾਵਾ ਗਾਹੇ-ਬਗਾਹੇ ਕੀਤੇ ਜਾਂਦੇ ਫੁਟਕਲ ਸੇਵਾ-ਕਾਰਜਾਂ ਦੀ ਲੰਬੀ ਫਹਿਰਿਸਤ ਉਹਨਾਂ ਦੇ ਪੂਰੀ ਤਰ੍ਹਾਂ ਸੇਵਾ ਨੂੰ ਪ੍ਰਣਾਏ ਹੋਣ ਦਾ ਜਿਉਂਦਾ-ਜਾਗਦਾ ਸਬੂਤ ਏ।

ਮੋਗਾ ਜ਼ਿਲ੍ਹੇ ਦੇ ਪਿੰਡ ਰਣਸੀਂਹ ਖੁਰਦ ਚ ਜਨਮੇ ਤੇ ਪਿਛਲੇ ਪੈਂਤੀ ਚਾਲੀ ਸਾਲਾਂ ਤੋਂ ਇੰਗਲੈਂਡ ਦੇ ਸ਼ਹਿਰ ਬਰਮਿੰਘਮ ਚ ਪਰਿਵਾਰ ਸਮੇਤ ਪੱਕੇ ਤੌਰ ਤੇ ਰਹਿ ਰਹੇ ਸਰਦਾਰ ਜੀ ਤੋਂ ਪ੍ਰਮਾਤਮਾ ਨੇ ਕੁਝ ਵੀ ਲੁਕਾ ਕੇ ਨਹੀਂ ਰੱਖਿਆ। ਸ਼ਾਇਦ ਇਹੋ ਈ ਕਾਰਨ ਹੈ ਕਿ ਉਹ ਦਾਤੇ ਦੁਆਰਾ ਬਖਸ਼ੀ ਏਸ ਸੁਖਾਵੀਂ ਹਯਾਤੀ ਦਾ ਕਰਜ਼ ਲੋਕ-ਸੇਵਾ ਰਾਹੀਂ ਅਦਾ ਕਰਨਾ ਆਪਣਾ ਫਰਜ਼ ਸਮਝੀ ਬੈਠੇ ਨੇ।

ਉਹਨਾਂ ਦੇ ਦੋਵੇਂ ਬੇਟੇ ਸਰਦਾਰ ਗੁਰਨਾਮ ਸਿੰਘ ਤੇ ਸਰਦਾਰ ਭਗਵਾਨ ਸਿੰਘ ਇੰਗਲੈਂਡ 'ਚ ਆਪੋ-ਆਪਣੇ ਕਾਰੋਬਾਰਾਂ ਚ ਪੂਰੀ ਤਰ੍ਹਾਂ ਸਥਾਪਿਤ ਨੇ। ਬੇਟੀ ਸੁਖਜਿੰਦਰ ਵੀ ਆਪਣੇ ਬਿਜਨੈਸ 'ਚ ਮਸ਼ਰੂਫ ਏ।

ਸਮੁੱਚਾ ਪਰਿਵਾਰ ਗੁਰਮੁਖੀ ਬਿਰਤੀ ਵਾਲਾ ਹੋਣ ਕਰਕੇ ਸਰਦਾਰ ਜੀ ਨੂੰ ਹਮੇਸ਼ਾ ਸੇਵਾ-ਕਾਰਜਾਂ ਲਈ ਉਤਸ਼ਾਹਿਤ ਕਰਦਾ ਰਹਿੰਦਾ ਹੈ। ਪਰ ਸ਼ਰਤ ਇੱਕੋ ਹੁੰਦੀ ਹੈ ਕਿ ਉਹ ਸੇਵਾ ਲਈ ਕਿਸੇ ਕੋਲ ਮੰਗਣ ਲਈ ਨਾ ਜਾਣ। ਆਪਣੇ ਪਰਿਵਾਰ ਕੋਲੋਂ ਉਹਨਾਂ ਨੂੰ ਪੂਰਾ ਦਸਵੰਧ ਨਿਰੰਤਰ ਮਿਲਦਾ ਰਹਿੰਦੈ। ਇਸ ਤੋਂ ਇਲਾਵਾ ਪੰਜਾਬ ਵਿਚਲੀ ਜ਼ਮੀਨ ਦਾ ਪੂਰਾ ਠੇਕਾ ਉਹ ਇਹਨਾਂ ਸਮਾਜ-ਸੇਵੀ ਕਾਰਜਾਂ ਨੂੰ ਸਮਰਪਿਤ ਕਰੀ ਬੈਠੇ ਨੇ।

ਉਹਨਾਂ ਮੁਤਾਬਕ " ਮੇਰੇ ਬੱਚਿਆਂ ਦਾ ਹੁਕਮ ਐ ਕਿ ਏਧਰ (ਪੰਜਾਬ) ਦਾ ਪੈਸਾ ਵਲੈਤ ਲਿਜਾਣਾ ਸਾਡੇ ਲਈ ਹਰਾਮ ਐ। " ਹਾਂ, ਜੇ ਕੋਈ ਦੋਸਤ-ਮਿੱਤਰ ਚੱਲਦੇ ਹੋਏ ਸੇਵਾ-ਕਾਰਜ ਵੇਖ ਕੇ ਧੱਕੇ ਨਾਲ ਏਸ ਯੱਗ 'ਚ ਹਿੱਸਾ ਪਾ ਜਾਵੇ ਤਾਂ ਮੈਂ ਕਦੇ ਮਨ੍ਹਾ ਨ੍ਹੀਂ ਕੀਤਾ।

ਸਰਦਾਰ ਜੀ ਮੁਤਾਬਕ ਸਭ ਤੋਂ ਪਹਿਲਾਂ ਉਹਨਾਂ ਨੇ ਨਿੱਕੇ-ਨਿੱਕੇ ਪ੍ਰਾਜੈਕਟ ਸ਼ੁਰੂ ਕੀਤੇ। ਜਿਵੇਂ ਜਦ ਵੀ ਕਦੇ ਉਹ ਕਿਸੇ ਬੱਚੇ ਜਾਂ ਜਵਾਨ ਨੂੰ ਜਮਾਂਦਰੂ 'ਖੰਡੇ' ਦੀ ਬੀਮਾਰੀ ਦਾ ਸ਼ਿਕਾਰ ਹੋਇਆ ਵੇਖਦੇ ਤਾਂ ਉਹਨਾਂ ਦੇ ਦਿਲ ਚੋਂ ਜਿਵੇਂ ਰੁੱਗ ਭਰਿਆ ਜਾਂਦਾ। ਉਹਨਾਂ ਨੂੰ ਇਉਂ ਲੱਗਦਾ ਕਿ ਕੁਦਰਤ-ਰਾਣੀ ਨੇ ਚੰਗੀ-ਭਲੀ ਸ਼ਕਲ ਬਣਾ ਕੇ ਫਿਰ ਭੱਦਾ ਜਿਹਾ ਮਜ਼ਾਕ ਕਰ ਦਿੱਤਾ ਏ। ਜਵਾਨ ਮੁੰਡੇ-ਕੁੜੀਆਂ ਉੱਪਰ ਵਰਤੇ ਇਹ ਕੁਦਰਤੀ ਕਹਿਰ ਨੂੰ ਵੇਖ ਕੇ ਉਹਨਾਂ ਦਾ ਹਿਰਦਾ ਪਸੀਜ ਜਾਂਦਾ। ਉਹਨਾਂ ਨੇ ਤਹੱਈਆ ਕੀਤਾ ਕਿ ਜਿੱਥੇ ਕਿਤੇ ਵੀ ਉਹਨਾਂ ਨੂੰ ਏਸ 'ਖੰਡੇ' ਦੀ ਬੀਮਾਰੀ ਵਾਲਾ ਵਿਅਕਤੀ ਮਿਲ ਗਿਆ, ਉਹ ਉਸਦਾ ਮੁਫਤ ਇਲਾਜ ਕਰਾਉਣਗੇ।

ਸੋ ਏਸ ਪ੍ਰਾਜੈਕਟ ਅਧੀਨ ਉਹਨਾਂ ਨੇ ਦਰਜਨ ਭਰ ਲੋਕਾਂ ਦਾ ਇਲਾਜ ਕਰਵਾ ਕੇ ਮਾਨਸਿਕ ਸੰਤੁਸ਼ਟੀ ਹਾਸਲ ਕੀਤੀ। ਇਹਨਾਂ ਜਵਾਨ ਬੱਚਿਆਂ ਦੀਆਂ ਪੁਰਾਣੀਆਂ ਫੋਟੋਆਂ ਜਿੱਥੇ ਮਨ ਨੂੰ ਕੰਬਣੀ ਛੇੜਦੀਆਂ ਨੇ ਉੱਥੇ ਇਲਾਜ ਤੋਂ ਬਾਦ ਦੀਆਂ ਫੋਟੋਆਂ ਤੱਕ ਕੇ ਮਨ ਗਦ-ਗਦ ਹੋ ਜਾਂਦੈ।

ਇਸ ਤੋਂ ਬਾਦ ਸਰਦਾਰ ਜੀ ਨੇ ਆਪਣੇ ਪਿੰਡ ਰਣਸੀਂਹ ਖੁਰਦ ਦੇ ਗੁਰੂ-ਘਰ ਦੀ ਇਮਾਰਤ ਨੂੰ ਆਲੀਸ਼ਾਨ ਰੂਪ ਦੇਣ ਲਈ ਸਮੂਹ ਨਗਰ-ਨਿਵਾਸੀਆਂ ਨੂੰ ਨਾਲ ਲਿਆ ਤੇ ਪਿੰਡ ਦੇ ਗੁਰਦੁਆਰਾ ਸਾਹਬ ਨੂੰ ਇੱਕ ਆਲੀਸ਼ਾਨ ਦਿੱਖ ਤੇ ਸੁੰਦਰ ਹਾਲ 'ਚ ਤਬਦੀਲ ਕਰ ਦਿੱਤਾ।

ਇੱਥੇ ਈ ਬੱਸ ਨਹੀਂ, ਗੁਰਦੁਆਰਾ ਸਾਹਬ 'ਚ ਈ ਕੁਝ ਕਮਰੇ ਮੈਡੀਕਲ ਕੈਂਪਾਂ ਦਾ ਪ੍ਰਬੰਧ ਕਰਨ ਲਈ ਵੀ ਉਸਾਰ ਦਿੱਤੇ। ਇੱਥੇ ਨਿਰੰਤਰ ਮੈਡੀਕਲ-ਕੈਂਪਾਂ ਦਾ ਪ੍ਰਵਾਹ ਚੱਲਣਾ ਸ਼ੁਰੂ ਹੋ ਗਿਆ। ਇਲਾਕੇ ਦੀ ਜਾਣੀ-ਪਛਾਣੀ ਸੇਵਾ-ਮੂਰਤ ਸ਼ਖਸੀਅਤ ਸਵਾਮੀ ਬ੍ਰਹਮ ਮੁਨੀ ਜੀ ਜਲਾਲ ਵਾਲਿਆਂ ਨਾਲ ਮਿਲਾਪ ਹੋਣਾ ਸੋਨੇ ਤੇ ਸੁਹਾਗੇ ਵਾਲੀ ਗੱਲ ਬਣ ਗਈ।

ਸਵਾਮੀ ਜੀ ਮਾਲਵੇ 'ਚ ਅਨੇਕਾਂ ਅੱਖਾਂ ਦੇ ਹਸਪਤਾਲ ਚਲਾ ਕੇ ਗਰੀਬ-ਗੁਰਬੇ ਲਈ ਬੜਾ ਵੱਡਾ ਸਹਾਰਾ ਬਣੇ ਹੋਏ ਨੇ। ਉਹਨਾਂ ਦੀਆਂ ਡਾਕਟਰੀ ਟੀਮਾਂ ਦੀ ਸਹਾਇਤਾ ਨਾਲ ਏਸੇ ਗੁਰਦੁਆਰਾ ਸਾਹਬ 'ਚ ਹਰ ਮਹੀਨੇ ਅੱਖਾਂ ਦੇ ਮੁਫਤ ਆਪ੍ਰੇਸ਼ਨਾਂ ਦੀ ਲੜੀ ਚੱਲ ਪਈ। ਹੁਣ ਤੱਕ ਸਰਦਾਰ ਜੀ ਸੈਂਕੜੇ ਬਜ਼ੁਰਗ ਮਰਦ-ਔਰਤਾਂ ਦੀ ਹਨੇਰੀ ਦੁਨੀਆਂ ਰੌਸ਼ਨ ਕਰਨ ਦਾ ਸਬੱਬ ਬਣ ਚੁੱਕੇ ਨੇ।

ਇੱਥੋਂ ਤੱਕ ਕਿ ਕਈ ਲੋਕਾਂ ਦੀਆ ਪੁਤਲੀਆਂ ਤੱਕ ਬਦਲਣ ਦਾ ਜ਼ੋਖਮ ਭਰਿਆ ਕੰਮ ਸਰਦਾਰ ਜੀ ਨੇ ਮੁਫਤ ਕਰਵਾ ਕੇ ਦਾਤੇ ਦੀਆਂ ਰਹਿਮਤਾਂ ਨਾਲ ਆਪਣੇ-ਆਪ ਨੂੰ ਸਰ-ਸ਼ਾਰ ਕੀਤਾ ਹੈ।

ਅੱਖਾਂ ਦੀ ਸੇਵਾ ਤੋਂ ਬਾਦ ਸਰਦਾਰ ਜੀ ਦਾ ਧਿਆਨ ਕੱਕਰਾਂ 'ਚ ਠਰਦੇ ਗੱਡੀਆਂ ਵਾਲਿਆਂ ਵੱਲ ਗਿਆ। ਇੱਕ ਦਿਨ ਅਚਾਨਕ ਬਰਫੀਲੀਆਂ ਰਾਤਾਂ ਨੂੰ ਇਹਨਾਂ ਲੋਕਾਂ ਦੇ ਕੋਲੋਂ ਗੁਜ਼ਰਦਿਆਂ ਸਰਦਾਰ ਜੀ ਦੀਆਂ ਅੱਖਾਂ ਦੀ ਨੀਂਦ ਸਦਾ ਲਈ ਉੱਡ ਗਈ ਤੇ ਉਹਨਾਂ ਨੇ ਨਿਸ਼ਚਾ ਕੀਤਾ ਕਿ ਮੇਰੇ ਇਲਾਕੇ 'ਚ ਜਦ ਤੱਕ ਇਹਨਾਂ ਲੋਕਾਂ ਨੂੰ ਛੱਤ ਨਸੀਬ ਨਹੀਂ ਹੋ ਜਾਂਦੀ, ਉਹ ਚੈਨ ਨਾਲ ਨਹੀਂ ਬੈਠਣਗੇ। ਸੋ,ਸਰਦਾਰ ਜੀ ਨੇ ਇਹਨਾਂ ਲੋਕਾਂ

ਨੂੰ ਇੱਕ ਨਵੀਂ ਜ਼ਿੰਦਗੀ ਦੇਣ ਦਾ ਕਠਿਨ ਰਸਤਾ ਫੜ ਲਿਆ।

ਪਰਿਵਾਰ ਨਾਲ ਸਲਾਹ-ਮਸਵਰੇ ਤੋਂ ਬਾਦ ਸਰਦਾਰ ਜੀ ਇਹਨਾਂ ਗੱਡੀਆਂ ਵਾਲਿਆਂ ਕੋਲ ਗੇੜੇ ਕੱਢਣ ਲੱਗੇ।

ਪੱਕੇ ਘਰ ਮਿਲਣ ਦੀ ਆਸ ਨਾਲ ਇਹਨਾਂ ਸਦੀਆਂ ਤੋਂ ਬੇਘਰੇ ਲੋਕਾਂ ਦੀਆਂ ਅੱਖਾਂ 'ਚ ਚਮਕ ਆ ਗਈ। ਚਿਹਰੇ ਖਿੜ ਉੱਠੇ। ਉਹਨਾਂ ਨੂੰ ਥਾਂ-ਥਾਂ ਤੋਂ ਘੁੰਮਣ-ਫਿਰਨ ਦੀ ਔਖ ਤੋਂ ਨਿਜ਼ਾਤ ਮਿਲਦੀ ਪ੍ਰਤੀਤ ਹੋਈ।

ਜਿੰਨ੍ਹਾਂ-ਜਿੰਨ੍ਹਾਂ ਪਿੰਡਾਂ 'ਚ ਇਹ ਗੱਡੀਆਂ ਵਾਲੇ ਵੱਸਦੇ ਸਨ,ਸਰਦਾਰ ਜੀ ਨੇ ਉਹਨਾਂ ਪਿੰਡਾਂ ਦੀ ਪੰਚਾਇਤਾਂ ਨਾਲ ਸੰਪਰਕ ਸਾਧਣਾ ਸ਼ੁਰੂ ਕਰ ਦਿੱਤਾ। ਜਿੰਨ੍ਹਾਂ ਪਿੰਡਾਂ ਨੇ ਸਾਂਝੀਆਂ ਸ਼ਾਮਲਾਟੀ ਜ਼ਮੀਨਾਂ 'ਤੇ ਇਹਨਾਂ ਸਿਕਲੀਗਰਾਂ ਦੇ ਘਰ ਬਨਾਉਣ ਵਾਸਤੇ 'ਕੋਈ ਇਤਰਾਜ਼ ਨਹੀਂ' ਦੇ ਮਤੇ ਪਾ ਦਿੱਤੇ, ਉਹਨਾਂ ਪਿੰਡਾਂ 'ਚ ਪੱਕੇ ਘਰ ਬਣਨੇ ਸ਼ੁਰੂ ਹੋ ਗਏ।

ਹੁਣ ਤੱਕ ਸਰਦਾਰ ਜੀ ਦੀ ਮਿਹਰਬਾਨੀ ਸਦਕਾ ਮੋਗਾ ਜ਼ਿਲ੍ਹੇ ਦੇ ਦਰਜਨ ਤੋਂ ਵੱਧ ਪਿੰਡਾਂ ਚ ਇਹ ਸਿਕਲੀਗਰ ਪੱਕੇ ਘਰਾਂ ਦੇ ਮਾਲਕ ਬਣ ਗਏ ਹਨ।

ਮੋਗੇ ਦੇ ਰਾਊ ਕੇ ਕਲਾਂ ਦੇ ਦੋ ਪਰਿਵਾਰ, ਗਾਜੀਆਣੇ ਦੇ ਤਿੰਨ, ਮਾਣੂ ਕੇ ਗਿੱਲ ਦੇ ਵੀ ਤਿੰਨ, ਕਾਲੇ ਕੇ ਦੇ ਤਿੰਨ, ਨੱਥੂ ਵਾਲੇ ਦਾ ਇੱਕ, ਗਿੱਲ ਪਿੰਡ ਦਾ ਇੱਕ, ਲੰਡੇ ਦੇ ਚਾਰ ਪਰਿਵਾਰ, ਬਰਾਜ ਦੇ ਵੀ ਚਾਰ ਪਰਿਵਾਰ, ਸਮਾਧ ਭਾਈ ਦੇ ਤਿੰਨ, ਰੌਂਤੇ ਦਾ ਇੱਕ, ਰਣਸੀਂਹ ਕਲਾਂ ਦੇ ਦੋ ਤੇ ਧੂੜਕੋਟ ਦਾ ਇੱਕ ਪਰਿਵਾਰ ਆਪਣੇ ਪੱਕੇ ਘਰ ਦਾ ਮਾਲਕ ਬਣ ਚੁੱਕਿਐ।

ਮੋਗੇ ਨਾਲ ਲੱਗਦੇ ਜ਼ਿਲ੍ਹਾ ਬਰਨਾਲਾ ਚ ਵੀ ਸਰਦਾਰ ਜੀ ਨੇ ਇਹ ਮੁਹਿੰਮ ਭਖਾ ਰੱਖੀ ਏ। ਚੀਮੇ ਦੇ ਤਿੰਨ ਤੇ ਟੱਲੇਵਾਲ ਦੇ ਦੋ ਪਰਿਵਾਰਾਂ ਨੂੰ ਸਰਦਾਰ ਜੀ ਨੇ ਪੱਕਿਆ ਘਰਾਂ ਦਾ ਮਾਲਕ ਬਣਾ ਦਿੱਤਾ ਹੈ।

ਇਹਨਾਂ ਸਤਰਾਂ ਦੇ ਲਿਖਾਰੀ ਨੂੰ ਖੁਦ ਇਹਨਾਂ ਸਾਰੇ ਪਿੰਡਾਂ ਚ ਜਾ ਕੇ ਇਹਨਾਂ ਘਰਾਂ ਨੂੰ ਵੇਖਣ ਦਾ ਮੌਕਾ ਮਿਲਿਐ। ਅੱਖਾਂ ਨਮ ਹੋ ਜਾਂਦੀਆਂ ਨੇ, ਇਹ ਪਰਉਪਕਾਰ ਵੇਖ ਕੇ।

ਕਿੰਨੇ ਖੁਸ਼ ਨੇ ਸਦੀਆਂ ਤੋਂ ਬੇਘਰ ਹੋਏ ਇਹ ਲੋਕ ਪੱਕੇ ਮਕਾਨਾਂ 'ਚ ਬਸੇਰਾ ਕਰਕੇ। ਇਹ ਵੇਖਿਆਂ ਈ ਪਤਾ ਲੱਗਦੈ।

ਕਈ ਥਾਵਾਂ ਤੇ ਤਾਂ ਮੈਨੂੰ ਬੜੀਆਂ ਹਾਸੋ-ਹੀਣਿਆਂ ਗੱਲਾਂ ਵੀ ਸੁਨਣ ਨੂੰ ਮਿਲੀਆਂ।

ਬਰਾਜ ਪਿੰਡ ਦੀ ਸਿਕਲੀਗਰ ਬੀਬੀ ਸ਼ਾਂਤੀ ਕਹਿੰਦੀ ਹੈ ਕਿ ਅਸੀਂ ਤਾਂ ਸਦੀਆਂ ਤੋਂ ਬਾਹਰ ਖੁਲ੍ਹੇ ਚ ਈ ਸੌਂਦੇ ਰਹੇ ਆਂ। ਹੁਣ ਸਰਦਾਰ ਜੀ ਦੀ ਕ੍ਰਿਪਾ ਨਾਲ ਇਹ ਪੱਕੇ ਮਕਾਨ ਨਸੀਬ ਹੋ ਗਏ ਨੇ।

ਜਦ ਮੈਂ ਪਹਿਲੇ-ਪਹਿਲ ਕਮਰੇ ਚ ਸੌਣ ਲੱਗੀ ਤਾਂ ਮੈਨੂੰ ਅੰਦਰੋਂ ਡਰ ਜਿਹਾ ਲੱਗੇ। ਰਾਤ ਨੂੰ ਇਉਂ ਲੱਗੇ ਜਿਵੇਂ ਮੇਰਾ ਦਮ ਘੁੱਟ ਰਿਹਾ ਹੋਵੇ। ਅੰਦਰ ਸੌਣ ਦੀ ਆਦਤ ਜੁ ਨਹੀਂ ਸੀ। ਬੜੀ ਮੁਸ਼ਕਲ ਨਾਲ ਇਹਨਾਂ ਘਰਾਂ ਚ ਆਪਣੇ-ਆਪ ਨੂੰ ਢਾਲਿਐ। ਬਾਕੀ, ਇਹ ਪੱਕੇ ਮਕਾਨ ਸਾਡੇ ਲਈ ਕਿਸੇ ਸੁਰਗ-ਬਸੇਰੇ ਤੋਂ ਘੱਟ ਨ੍ਹੀਂ।

ਪਿੰਡ ਲੰਡੇ ਦਾ ਸਿਕਲੀਗਰ ਬੱਬੂ ਕਹਿੰਦੈ: ਲਓ ਜੀ, ਹੁਣ ਤਾਂ ਸਰਦਾਰ ਜੀ ਨੇ ਗੱਡੀਆਂ ਏਧਰ-ਓਧਰ ਲਿਜਾਣ ਦਾ ਟੈਂਟਾ ਈ ਮੁਕਾ ਦਿੱਤੈ। ਇਹ ਸਾਹਮਣੇ ਖੜ੍ਹੀ ਗੱਡੀ ਮੇਰੇ ਦਾਦੇ ਗੋਕਲ ਦੀ ਏ। ਵੇਖੋ ਜੀ! ਪਿੱਤਲ ਦੀ ਕਿਨਾਰੀ ਤੇ ਕਿੰਨੀਆਂ ਸੋਹਣੀਆਂ ਮੇਖਾਂ ਲੱਗੀਆਂ ਨੇ। ਬੱਸ, ਹੁਣ ਮੈਂ ਇਹਤੇ ਤੱਪੜ ਪਾ ਛੱਡਣੈਂ। ਦਾਦੇ ਦੀ ਨਿਸ਼ਾਨੀ ਸਾਂਭ ਕੇ ਰੱਖੂੰ।

ਵਾਹ! ਕਿੰਨਾ ਮੋਹ ਐ ਇਹਨਾਂ ਲੋਕਾਂ ਨੂੰ ਆਪਣੀ ਵਿਰਾਸਤ ਦੇ ਨਾਲ।

ਏਸ ਲੰਡੇ ਪਿੰਡ ਚ ਸ਼ਾਮਲਾਟੀ ਜ਼ਮੀਨ ਭਾਵੇਂ ਨਹੀਂ ਸੀ ਪਰ ਜਿਸ ਜਗ੍ਹਾ ਤੇ ਇਹ ਸਿਕਲੀਗਰ ਬੈਠੇ ਸਨ,ਇਹ ਸ: ਬੇਅੰਤ ਸਿੰਘ,ਜਗਸੀਰ ਸਿੰਘ,ਭਜਨ ਸਿੰਘ,ਕੇਵਲ,ਦੇਵ ਤੇ ਮੁਖਤਿਆਰ ਸਿਹੁੰ ਦੀ ਸਾਂਝੀ ਮਲਕੀਅਤ ਸੀ। ਕਿਸੇ ਵਕਤ ਉਹ ਏਸ ਜਗ੍ਹਾ ਤੇ ਰੂੜੀਆਂ ਲਾਉਂਦੇ ਸੀ ਪਰ ਉਹਨਾਂ ਨੇ ਸਰਦਾਰ ਜੀ ਦੀ ਬੇਨਤੀ ਤੇ ਇਹ ਜਗ੍ਹਾ ਪੱਕੇ ਤੌਰ ਤੇ ਦਾਨ ਵਜੋਂ ਇਹਨਾਂ ਸਿਕਲੀਗਰਾਂ ਨੂੰ ਲਿਖ ਕੇ ਦੇ ਦਿੱਤੀ।

ਅੱਜ ਇੱਥੇ ਸਰਦਾਰ ਜੀ ਦੁਆਰਾ ਬਣਵਾਏ ਪੱਕੇ ਮਕਾਨਾਂ ਚ ਸਿਕਲੀਗਰਾਂ ਦਾ ਪੂਰਾ ਵਿਹੜਾ ਘੁੱਗ ਵੱਸਦੈ।

ਏਥੇ ਈ ਸਿਕਲੀਗਰ ਬੀਬੀ ਦੇ ਹੱਥ ਦੀ ਬਣਾਈ ਕਮਾਲ ਦੀ ਚਾਹ ਪੀ ਕੇ ਪੂਰਾ ਅਨੰਦ ਆ ਗਿਆ। ਬੇਸ਼ੱਕ ਮੈਂ ਚਾਹ ਦਾ ਸੇਵਨ ਬਹੁਤ ਘੱਟ ਕਰਦਾਂ ਪਰ ਇਸ ਪਰਿਵਾਰ ਦਾ ਮਾਣ ਰੱਖਣ ਲਈ ਉਹਨਾਂ ਦੁਆਰਾ ਚਾਹ ਦੀ ਸੁਲ੍ਹਾ ਮਾਰਨ ਤੇ ਮੈਂ ਤੁਰੰਤ ਹਾਮੀ ਭਰ ਦਿੱਤੀ।

ਗੱਲਾਂ-ਬਾਤਾਂ ਚ ਇਹ ਵੀ ਪਤਾ ਲੱਗਿਆ ਕਿ ਹੁਣ ਇਹ ਪਰਿਵਾਰ ਪੱਕੇ ਤੌਰ ਤੇ ਟਿਕਣ ਤੋਂ ਬਾਦ ਆਪਣੇ ਬਾਲ-ਬੱਚਿਆਂ ਨੂੰ ਪੜ੍ਹਨੇ ਪਾਉਣ ਦੀਆਂ ਸਕੀਮਾਂ ਵੀ ਘੜਨ ਲੱਗੇ ਨੇ। ਸਰਦਾਰ ਜੀ ਉਹਨਾਂ ਨੂੰ ਇਸ ਕਾਰਜ ਲਈ ਵੀ ਉਤਸ਼ਾਹਿਤ ਕਰਨ ਚ ਲੱਗੇ ਹੋਏ ਹਨ।

ਸਰਦਾਰ ਜੀ ਦੀਆਂ ਸੇਵਾਵਾਂ ਦੀ ਇੱਥੇ ਈ ਬੱਸ ਨਹੀਂ, ਜੋ ਵੀ ਗਰੀਬ-ਗੁਰਬਾ ਉਹਨਾਂ ਕੋਲ ਆਪਣੀ ਜਾਇਜ਼ ਮੁਸਕਲ

ਲੈ ਕੇ ਆਇਐ, ਉਹਨਾਂ ਨੇ ਯਥਾ-ਸ਼ਕਤ ਉਸਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ ਏ।

ਪਿੰਡ ਰਣਸੀਂਹ ਦੇ ਈ ਗਰੀਬ ਵਿਹੜੇ ਚ ਪੀਣ ਵਾਲੇ ਪਾਣੀ ਦੀ ਸਮੱਸਿਆ ਕਿਸੇ ਮੁਸੀਬਤ ਤੋਂ ਘੱਟ ਨਹੀਂ ਸੀ। ਸਰਦਾਰ ਜੀ ਨੇ ਤੁਰੰਤ ਵਿਹੜੇ ਵਿਚਲੀ ਧਰਮਸ਼ਾਲਾ ਚ ਡੂੰਘਾ ਸਬਮਰਸੀਬਲ ਬੋਰ ਕਰਵਾ ਕੇ ਪਾਈਪਾਂ ਰਾਹੀਂ ਪਾਣੀ ਘਰ-ਘਰ ਪਹੁੰਚਦਾ ਕਰ ਦਿੱਤਾ।

ਅੱਜ ਇਹ ਗਰੀਬੜੇ ਲੋਕ ਸਾਫ-ਸੁਥਰਾ ਜਲ ਛਕਦੇ ਸਰਦਾਰ ਜੀ ਦੀ ਮਿਹਰਬਾਨੀ ਦਾ ਗੁਣ-ਗਾਣ ਕਰਦੇ ਨਹੀਂ ਥੱਕਦੇ।

ਸਰਦਾਰ ਜੀ ਸੇਵਾ-ਕਾਰਜਾਂ ਵਿਚਲੀਆਂ ਅਨੇਕਾਂ ਦੁਸ਼ਵਾਰੀਆਂ ਵੀ ਬੜੇ ਹਸਮੁਖ ਲਹਿਜ਼ੇ ਨਾਲ ਸਾਂਝੀਆਂ ਕਰਦੇ ਨੇ। ਉਹ ਕਹਿੰਦੇ ਨੇ ਕਿ ਉਹ ਕਿਸੇ ਵਕਤ ਆਪਣੇ ਜੱਦੀ ਪਿੰਡ ਦੇ ਸੁਧਾਰ ਲਈ ਹੋਰ ਬੜੀ ਤਾਂਘ ਰੱਖਦੇ ਸੀ ਪਰ ਪਿੰਡ ਵਿਚਲੀ ਰਾਜਨੀਤਕ ਧੜੇਬੰਦੀ ਕਰਕੇ ਉਹਨਾਂ ਦੇ ਮਨ ਦੀਆਂ ਮਨ ਚ ਈ ਰਹਿ ਗਈਆਂ। ਖੈਰ, ਉਹਨਾਂ ਨੇ ਪਿੰਡ ਤੋਂ ਬਾਹਰਲੀ ਲੋੜਵੰਦ ਲੋਕਾਈ ਨੂੰ ਆਪਣਾ ਸੇਵਾ-ਖੇਤਰ ਮੰਨ ਕੇ ਸੇਵਾਵਾਂ ਅਰਪਿਤ ਕਿੱਤੀਆਂ।

ਇੱਕ ਹੋਰ ਬੜੀ ਹਾਸੋ-ਹੀਣੀ ਗੱਲ ਸੁਣਾਉਂਦਿਆਂ ਉਹ ਕਹਿੰਦੇ ਹਨ ਕਿ ਜਦ ਉਹਨਾਂ ਨੇ ਗੱਡੀਆਂ ਵਾਲਿਆਂ ਦੇ ਘਰ ਬਨਾਉਣ ਦਾ ਪ੍ਰਾਜੈਕਟ ਛੇੜਿਆ ਤਾਂ ਕਈ ਕਹਿਣ ਲੱਗੇ, "ਹਰਚੰਦ ਸਿੰਹਾਂ! ਐਵੇਂ ਇਹਨਾਂ ਲੋਕਾਂ 'ਤੇ ਰੁਪਈਆ ਉਜਾੜਨ ਲੱਗਿਐਂ। ਇਹਨਾਂ ਦੇ ਤਾਂ ਪੈਸੇ ਵਿਆਜੂ ਚੱਲਦੇ ਨੇ।"

ਸਰਦਾਰ ਜੀ ਕਹਿੰਦੇ ਨੇ ਕਿ ਉਸਦਾ ਅੱਗੋਂ ਜਵਾਬ ਹੁੰਦਾ ਸੀ- " ਦੁਨੀਆਂ ਤੇ ਕੋਈ ਵੀ ਐਸਾ ਬਾਪ-ਦਾਦਾ ਨਹੀਂ ਜਿਹੜਾ ਜੇਬ ਚ ਪੈਸਾ ਹੁੰਦੇ-ਸੁੰਦੇ ਆਪਣੇ ਧੀਆਂ-ਪੁੱਤਾਂ ਨੂੰ ਕੱਕਰਾਂ ਚ ਠੰਢ ਨਾਲ ਮਰਦਿਆਂ ਵੇਖੇ ਤੇ ਸੜਕਾਂ 'ਤੇ ਰੁਲਣ ਲਈ ਸੁੱਟ ਛੱਡੇ।"

ਅਜਿਹੇ ਘੁਣਤਰਬਾਜ਼ਾਂ ਦੀਆਂ ਘੁਣਤਰਾਂ ਕਦੇ ਵੀ ਸਰਦਾਰ ਜੀ ਨੂੰ ਆਪਣੇ ਮਕਸਦ ਤੋਂ ਡੁਲਾ ਨਹੀਂ ਸਕੀਆਂ।

ਦਾਤੇ ਦੀ ਰਹਿਮਤ ਸਦਕਾ ਜ਼ਿੰਦਗੀ ਦੀਆਂ ਪੰਝੱਤਰ ਬਹਾਰਾਂ ਵੇਖ ਚੁੱਕੇ ਸਰਦਾਰ ਜੀ ਸਰੀਰ ਪੱਖੋਂ ਪੂਰੀ ਤਰ੍ਹਾਂ ਨੌਂ ਬਰ ਨੌਂ ਨੇ। ਅੱਜ ਵੀ ਜਵਾਨਾਂ ਵਾਲੀ ਫੁਰਤੀ ਉਹਨਾਂ ਦੇ ਸਰੀਰ ਵਿੱਚ ਬਰਕਰਾਰ ਏ। ਸ਼ਾਇਦ ਏਸੇ ਫੁਰਤੀ ਸਦਕਾ ਈ ਉਹ ਕੱਲ੍ਹੇ-ਕਾਰੇ ਵੀ ਕਿਸੇ ਵੱਡੀ ਸੰਸਥਾ ਨਾਲੋਂ ਵੀ ਜ਼ਿਆਦਾ ਸੇਵਾਵਾਂ ਨਿਭਾ ਸਕੇ ਨੇ। ਸਾਲ ਚ ਛੇ ਮਹੀਨੇ ਵਲੈਤ ਤੇ ਛੇ ਮਹੀਨੇ ਪੰਜਾਬ ਚ ਬਿਤਾਉਣੇ ਉਹਨਾਂ ਦਾ ਕਈ ਦਹਾਕਿਆਂ ਦਾ ਪੱਕਾ ਨੇਮ ਐ। ਪੰਜਾਬ ਵੜਦਿਆਂ ਈ ਉਹ ਸਮਾਜਿਕ ਸੇਵਾਵਾਂ ਲਈ ਭੂਰੀ ਵਾਂਗ ਘੁੰਮਣ ਲੱਗਦੇ ਨੇ।

ਆਪਣੇ ਜੱਦੀ ਪਿੰਡ ਰਣਸੀਂਹ ਖੁਰਦ ਚ ਉਹਨਾਂ ਦੀ ਪਹਿਲ-ਕਦਮੀ ਸਦਕਾ ਬਣ ਰਹੇ ਅੱਖਾਂ ਦੇ ਹਸਪਤਾਲ ਲਈ ਵੀ ਉਹਨਾਂ ਨੇ ਦਿਨ-ਰਾਤ ਇੱਕ ਕਰ ਛੱਡਿਐ। ਸਵਾਮੀ ਬ੍ਰਹਮ ਮੁਨੀ ਜੀ ਦੀ ਟੀਮ ਨੂੰ ਉਹਨਾਂ ਨੇ ਇੱਕ ਏਕੜ ਦੇ ਕਰੀਬ ਆਪਣੀ ਜੱਦੀ ਜ਼ਮੀਨ ਦੇ ਕੇ ਇਹ ਤਿੰਨ ਮੰਜ਼ਲਾ ਪ੍ਰਾਜੈਕਟ ਸ਼ੁਰੂ ਕਰਵਾਇਆ ਜੋ ਹੁਣ ਪੂਰਾ ਹੋਣ ਦੇ ਕਿਨਾਰੇ ਹੈ।

ਪਿੰਡ ਦੇ ਸਰਕਾਰੀ ਹੈਲਥ ਸੈਂਟਰ ਦੀ ਦਿੱਖ ਨੂੰ ਸੁਧਾਰਨਾ ਵੀ ਉਹਨਾਂ ਦੇ ਹਿੱਸੇ ਈ ਆਇਆ। ਇਸ ਸੰਬੰਧੀ ਉਹਨਾਂ ਦਾ ਕਹਿਣਾ ਹੈ ਕਿ ਇਹ ਹੈਲਥ ਸੈਂਟਰ ਇਲਾਕੇ ਦਾ ਸਭ ਤੋਂ ਪੁਰਾਣਾ ਸੈਂਟਰ ਹੈ। ਉਹਨਾਂ ਸਮਿਆਂ ਚ ਪੂਰੇ ਇਲਾਕੇ ਚ ਕੋਈ ਵੀ ਸਰਕਾਰੀ ਡਿਸਪੈਂਸਰੀ ਨਹੀਂ ਸੀ। ਗਰਭਵਤੀ ਔਰਤਾਂ ਨੂੰ ਲੋੜ ਪੈਣ ਤੇ ਗੱਡਿਆਂ ਤੇ ਲਿਟਾ ਕੇ ਦੂਰ-ਦੁਰਾਡੇ ਮੈਡੀਕਲ-ਸਹਾਇਤਾ ਲਈ ਲਿਜਾਣਾ ਪੈਂਦਾ ਸੀ।

ਬਜ਼ੁਰਗਾਂ ਦੇ ਦੱਸਣ ਮੁਤਾਬਕ ਉਹਨਾਂ ਦੇ ਪਿੰਡ ਵਿੱਚ ਲਗਾਤਾਰ ਤਿੰਨ ਗਰਭਵਤੀ ਔਰਤਾਂ ਦੀ ਜਣੇਪੇ ਵਕਤ ਮੌਤ ਹੋ ਗਈ। ਇਹ ਵੇਖ ਕੇ ਸਰਕਾਰ ਨੇ ਏਸ ਪਿੰਡ ਚ ਇਹ ਹੈਲਥ ਸੈਂਟਰ ਖੋਲ੍ਹ ਦਿੱਤਾ। ਪਰ ਸਮੇਂ ਦੇ ਬਦਲਣ ਨਾਲ ਪ੍ਰਾਈਵੇਟ ਡਾਕਟਰੀ ਸਹੂਲਤਾਂ ਦਾ ਪ੍ਰਚਲਣ ਹੋਣ ਕਾਰਨ ਲੋਕਾਂ ਨੇ ਏਸ ਸਭ ਤੋਂ ਪੁਰਾਣੇ ਸੈਂਟਰ ਨੂੰ ਭੁਲਾ ਦਿੱਤਾ। ਜਰਜ਼ਰੀ ਇਮਾਰਤ ਜਦ ਡਿੱਗਣ ਕਿਨਾਰੇ ਆਈ ਤੇ ਡਾਕਟਰ ਉਹਨਾਂ ਕੋਲ ਇਹ ਸਮੱਸਿਆ ਲੈ ਕੇ ਆਏ ਤਾਂ ਉਹਨਾਂ ਨੇ ਤੁਰੰਤ ਇਸ ਸੈਂਟਰ ਦੀਆਂ ਛੱਤਾਂ ਬਦਲਵਾ ਦਿੱਤੀਆਂ। ਉਹ ਬੜੀ ਨਿਮਰਤਾ ਨਾਲ ਕਹਿੰਦੇ ਹਨ,"ਪੂਰਵਜਾਂ ਦੀ ਏਸ ਵਿਰਾਸਤ ਨੂੰ ਬਚਾ ਕੇ ਮੈਨੂੰ ਡਾਢੀ ਤਸੱਲੀ ਮਿਲੀ ਏ।"

ਸ਼ਾਲਾ! ਅਸੀਂ ਵੀ ਸਾਰੇ ਸਰਦਾਰ ਜੀ ਵਾਂਗ ਮਨੁੱਖਤਾ ਦੀ ਸੇਵਾ ਚੋਂ ਤਸੱਲੀਆਂ ਢੂੰਢਣ ਵਾਲੇ ਪਾਸੇ ਪੈ ਸਕੀਏ।

ਅੰਤ ਵਿੱਚ ਅਕਾਲ-ਪੁਰਖ ਵਾਹਿਗੁਰੂ ਦੇ ਚਰਨਾਂ ਚ ਬੇਨਤੀ ਹੈ ਕਿ ਉਹ ਸਰਦਾਰ ਜੀ ਨੂੰ ਆਪਣੀ ਜੀਵਨ ਸਾਥਣ ਬੀਬੀ ਗੁਰਮੇਲ ਕੌਰ ਸਮੇਤ ਹੋਰ ਦੀਰਘ-ਆਯੂ ਬਖਸ਼ਣ ਤਾਂ ਜੋ ਇਹ ਪਰਿਵਾਰ ਦੀਨ-ਦੁਖੀਆਂ ਲਈ ਹੋਰ ਚੜ੍ਹਦੀ ਕਲਾ ਨਾਲ ਸੇਵਾਵਾਂ ਨਿਭਾ ਸਕੇ।

**98157-58466**

Registration No. R.N.I CHAPUN/2010/33423 P.O. REGD. NO CHD/144/2011-13

## ਇਸ ਮਹੀਨੇ ਦੇ ਲੇਖਕ


ਪ੍ਰੋ: ਜਸਵੰਤ ਸਿੰਘ ਕੈਲਵੀ


ਡਾ. ਦਲਜੀਤ ਸਿੰਘ


ਡਾ. ਰਾਜਿੰਦਰ ਸਿੰਘ


ਡਾ. ਗੁਰਬਚਨ ਸਿੰਘ


ਸ. ਅਮਰੀਕ ਸਿੰਘ ਸ਼ੇਰ ਖ਼ਾਂ


ਸ. ਬਲਜੀਤ ਸਿੰਘ ਵਿਛਿਆਂਵਾਲਾ


ਸਰਦਾਰ ਪੰਛੀ


ਸ. ਅਮਰੀਕ ਸਿੰਘ ਤਲਵੰਡੀ


ਸ. ਤਰਲੋਚਨ ਸਿੰਘ ਦੁਪਾਲਪੁਰ


ਸ. ਰਣਜੀਤ ਸਿੰਘ ਆਜ਼ਾਦ ਕਾਂਝਲਾ


ਸ. ਸੁਰਿੰਦਰ ਸਿੰਘ ਖਾਲਸਾ


ਬੀਬੀ ਸੁਖਇੰਦਰ ਕੌਰ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036